# ਵਾਰਾਂ ਸਿੱਖ ਇਤਿਹਾਸ ਦੀਆਂ

## (ਢਾਡੀ ਪ੍ਰਸੰਗ)

ਗਿਆਨੀ ਕੇਵਲ ਸਿੰਘ 'ਨਿਰਦੋਸ਼'



ESTD. 1940

ਲਾਹੌਰ ਬੁੱਕ ਸ਼ਾਪ

2-ਲਾਜਪਤ ਰਾਏ ਮਾਰਕਿਟ, ਲੁਧਿਆਣਾ

**Waran Sikh Itihas Dian (Dhadi Parsangh)**

*by*

***Kewal Singh 'Nirdosh'***
*1033 Lincoln Crt. Kamloops B.C*
*V2B8L5, CANADA*
*Phone : 250 376-3580*

ਕੇਵਲ ਸਿੰਘ 'ਨਿਰਦੋਸ਼'
3390, ਰਤੀਪੁਰ ਰੋਡ
ਮਾਛੀਵਾੜਾ (ਲੁਧਿਆਣਾ) ਪੰਜਾਬ

*ਪਹਿਲੀ ਵਾਰ : 2005*

ਮੁੱਲ : 50/00 ਰੁਪਏ

ਪ੍ਰਕਾਸ਼ਕ : ਤੇਜਿੰਦਰ ਬੀਰ ਸਿੰਘ, ਲਾਹੌਰ ਬੁੱਕ ਸ਼ਾਪ,
2-ਲਾਜਪਤ ਰਾਏ ਮਾਰਕਿਟ, ਨੇੜੇ ਸੁਸਾਇਟੀ ਸਿਨੇਮਾ,
ਲੁਧਿਆਣਾ । ਫੋਨ–2740738
E-Mail:-lahorebookshop40@Rediffmail.com

ਲੇਜ਼ਰ ਸੈਟਿੰਗ : ਲਿਟਲ ਗ੍ਰਾਫ਼ਿਕਸ, ਕੋਟ ਕਿਸ਼ਨ ਚੰਦ, ਜਲੰਧਰ।

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਸਮਰਪਣ

ਮਾਛੀਵਾੜੇ ਦੀ ਪਾਵਨ ਧਰਤੀ ਨੂੰ
ਜਿਸ ਨੇ ਕਲਗੀਧਰ ਪਾਤਸ਼ਾਹ ਦੇ
ਚਰਨ ਚੁੰਮੇ।

**ਲੇਖਕ ਦੀਆਂ ਹੋਰ ਰਚਨਾਵਾਂ :**

| | | |
|---|---|---|
| 1. | ਯਾਦਾਂ ਦੀ ਖ਼ੁਸ਼ਬੋ | (ਸਾਹਿਤਕ ਕਵਿਤਾਵਾਂ) |
| 2. | ਕਿਰਨਾਂ ਨੂਰ ਦੀਆਂ | (ਧਾਰਮਿਕ ਗੀਤ) |
| 3. | ਗੁਰੂ ਗਰੀਬ ਨਿਵਾਜ਼ | (ਧਾਰਮਿਕ ਗੀਤ) |
| 4. | ਮਨ ਤੂ ਜੋਤਿ ਸਰੂਪ ਹੈਂ | (ਧਾਰਮਿਕ ਗੀਤ) |
| 5. | ਸਬਦਿ ਗੁਰ ਤਰੀਐ | (ਧਾਰਮਿਕ ਲੇਖ) |
| 6. | ਕੀਨੋ ਬਡੋ ਕਲੂ ਮਹਿ ਸਾਕਾ | (ਧਾਰਮਿਕ ਲੇਖ) |
| 7. | ਸੁਖਮਨੀ ਸੁਖ | (ਸੁਖਮਨੀ ਸਾਹਿਬ ਦਾ ਕਾਵਿ-ਟੀਕਾ) |
| 8. | ਜੌਹਰ ਤੇਰੀ ਤਲਵਾਰ ਦੇ | (ਢਾਡੀ ਪ੍ਰਸੰਗ) |
| 9. | ਢਾਡੀ ਪ੍ਰਸੰਗ | (ਢਾਡੀ ਪ੍ਰਸੰਗ) |
| 10. | ਅਨੂਠੇ ਸਿੱਦਕ | (ਢਾਡੀ ਪ੍ਰਸੰਗ) |
| 11. | ਵਾਰਾਂ ਸਿੱਖ ਇਤਿਹਾਸ ਦੀਆਂ | (ਢਾਡੀ ਪ੍ਰਸੰਗ) |
| 12. | ਸੂਰਮਿਆਂ ਦੀਆਂ ਵਾਰਾਂ | (ਢਾਡੀ ਪ੍ਰਸੰਗ) |

# ਤੱਤਕਰਾ

# ਕੁਝ ਆਪਣੀ ਵੱਲੋਂ

ਢਾਡੀ ਵਾਰਾਂ ਦੀ ਇਹ ਪੰਜਵੀਂ ਪੁਸਤਕ ਪਾਠਕਾਂ ਅਤੇ ਢਾਡੀ ਜੱਥਿਆਂ ਨੂੰ ਭੇਂਟ ਕਰਦਿਆਂ ਮੈਨੂੰ ਅਤਿਅੰਤ ਖ਼ੁਸ਼ੀ ਹੋ ਰਹੀ ਹੈ। ਬਹੁਤ ਉਚ ਪਾਏ ਦਾ ਵਾਰ ਸਾਹਿਤ ਪੰਜਾਬੀ ਦੇ ਨਾਮਵਰ ਕਵੀਆਂ ਨੇ ਸਿਰਜਿਆ ਹੈ ਪਰੰਤੂ ਢਾਡੀ ਗਾਇਕੀ ਵਿੱਚ ਏਨਾ ਮਕਬੂਲ ਨਹੀਂ ਹੋਇਆ। ਉਸ ਦਾ ਇਕੋ ਇਕ ਕਾਰਨ ਹੈ ਕਿ ਉਹ ਕੇਵਲ ਇਕੋ ਛੰਦ "ਪਉੜੀ" ਵਿੱਚ ਰਚਿਆ ਗਿਆ ਹੈ। ਨਵੀਨ ਛੰਦਾਂ ਦੇ ਨਾਲ-ਨਾਲ ਢਾਡੀ ਕਾਵਿ ਨਾਲ ਸੰਬੰਧਿਤ ਬਾਕੀ ਦੇ ਛੰਦ ਜਿਵੇਂ ਬੈਂਤ, ਮਿਰਜ਼ਾ, ਕਲੀ, ਪੂਰਨ, ਝੋਕ, ਕੋਰੜਾ, ਦੋ-ਤਾਰਾ ਆਦਿਕ ਹੋਰ ਅਨੇਕਾਂ ਛੰਦਾਂ ਦੀ ਸਟੇਜ ਤੇ ਗੌਣ ਸਮੇਂ ਲੋੜ ਪੈਂਦੀ ਹੈ। ਇਸ ਘਾਟ ਨੂੰ ਸਭ ਤੋਂ ਪਹਿਲਾਂ ਢਾਡੀ ਜਗਤ ਦੇ ਪਿਤਾਮਾ ਗੁਰਪੁਰਵਾਸੀ ਗਿਆਨੀ ਸੋਹਣ ਸਿੰਘ ਜੀ ਸੀਤਲ ਨੇ ਪੂਰਿਆਂ ਕੀਤਾ। ਉਨ੍ਹਾਂ ਦੀ ਇਸ ਦੇਣ ਨੂੰ ਢਾਡੀ ਜਗਤ ਕਦੇ ਨਹੀਂ ਭੁਲਾ ਸਕਦਾ।

ਸੀਤਲ ਜੀ ਤੋਂ ਇਲਾਵਾ ਗੁਰਪੁਰ ਵਾਸੀ ਗਿਆਨੀ ਪਾਲ ਸਿੰਘ ਪੰਛੀ, ਗਿਆਨੀ ਦਇਆ ਸਿੰਘ ਦਿਲਬਰ ਤੇ ਗੁਰ ਪੁਰਵਾਸੀ ਗਿ: ਹਜ਼ਾਰਾ ਸਿੰਘ ਚੀਮਾ ਨੇ ਵੀ ਅਨੇਕਾਂ ਪ੍ਰਸੰਗ ਵੱਖੋ-ਵੱਖਰੇ ਬਹਿਰਾਂ ਤੇ ਛੰਦਾਂ ਵਿੱਚ ਲਿਖੇ। ਗੁਰਪੁਰ ਵਾਸੀ ਸਾਰੰਗੀ ਮਾਸਟਰ ਕੇਵਲ ਸਿੰਘ ਕੰਵਲ ਨੇ ਵੀ ਬਹੁਤ ਖ਼ੂਬਸੂਰਤ ਸ਼ੈਲੀ ਵਿੱਚ ਢਾਡੀ ਵਾਰਾਂ ਲਿਖੀਆਂ ਤੇ ਰਿਕਾਰਡ ਕਰਵਾਈਆਂ। ਇਸੇ ਸੰਦਰਭ ਵਿੱਚ ਫੁਟਕਲ ਛੰਦ ਗੁਰਪੁਰ ਵਾਸੀ ਅਮਰ ਸਿੰਘ ਸ਼ੌਂਕੀ ਨੇ ਵੀ ਲਿਖ ਕੇ ਰਿਕਾਰਡ ਕਰਵਾਏ! ਪਰੰਤੂ ਪੁਸਤਕ ਰੂਪ ਵਿੱਚ ਵਾਰ ਸਾਹਿਤ ਬਹੁਤ ਘੱਟ ਛਪਿਆ ਜੋ ਅਜੋਕੇ ਢਾਡੀਆਂ ਦੀਆਂ ਲੋੜਾਂ ਪੂਰੀਆਂ ਕਰ ਸਕੇ। ਹੁਣ ਅਨੇਕਾਂ ਨੌਜਵਾਨ ਢਾਡੀ ਪ੍ਰਚਾਰਕ ਇਸ ਪਾਸੇ ਵੱਲ ਹੱਥ ਅਜ਼ਮਾਣ ਲੱਗੇ ਹਨ। ਵਾਹਿਗੁਰੂ ਇਹਨਾਂ ਨੂੰ ਸਫ਼ਲਤਾ ਬਖ਼ਸ਼ੇ।

"ਵਾਰਾਂ ਸਿੱਖ ਇਤਿਹਾਸ ਦੀਆਂ" ਵਿੱਚ ਮੈਂ ਛੇ ਪ੍ਰਸੰਗ ਦਿੱਤੇ ਹਨ। ਐਂਤਕੀਂ ਮੈਂ ਇਤਿਹਾਸ ਵੀ ਵਿਸਥਾਰ ਨਾਲ ਦਿੱਤਾ ਹੈ ਤਾਂ ਜੋ ਲੈਕਚਰਾਰ ਦੀ ਲੋੜ ਪੂਰੀ ਹੋ ਸਕੇ। ਜਦੋਂ ਮੇਰੀ ਪੁਸਤਕ "ਢਾਡੀ ਪ੍ਰਸੰਗ" ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ ਵਾਲਿਆਂ ਛਾਪੀ ਤਾਂ ਮੇਰੇ ਮਿੱਤਰ ਗਿ: ਤ੍ਰਿਲੋਚਨ ਸਿੰਘ ਭਮੱਦੀ ਜੋ ਖ਼ੁਦ ਵੀ ਬੜੇ ਚੰਗੇ ਕਵੀ ਹਨ ਮੈਨੂੰ ਕਿਹਾ ਸੀ ਕਿ ਪ੍ਰਸੰਗਾਂ ਨਾਲ ਲੈਕਚਰ ਵਿਸਥਾਰ ਨਾਲ ਲਿਖੋ।

ਉਸ ਤੋਂ ਬਾਅਦ ਸੂਰਮਿਆਂ ਦੀਆਂ ਵਾਰਾਂ ਤੇ ਅਨੂਠੇ ਸਿਦਕ ਜੋ ਭਾ. ਚਤਰ ਸਿੰਘ, ਜੀਵਨ ਸਿੰਘ ਫਰਮ ਨੇ ਬੜੀ ਰੀਝ ਨਾਲ ਵਧੀਆ ਕਾਗ਼ਜ਼ ਤੇ ਜਿਲਦ ਲਾ ਕੇ ਛਾਪੀਆਂ ਮੈਂ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਿਆ। ਹੱਥਲੀ ਪੁਸਤਕ ਪੰਜਾਬੀ ਦੇ ਪ੍ਰਸਿੱਧ ਪਬਲਿਸ਼ਰਜ਼ ਸ੍ਰ: ਤੇਜਿੰਦਰ ਬੀਰ ਸਿੰਘ ਲਾਹੌਰ ਬੁੱਕ ਸ਼ਾਪ ਵਾਲੇ ਛਾਪ ਰਹੇ ਹਨ। ਇਸ ਤੋਂ ਪਹਿਲਾਂ ਉਹਨਾਂ ਨੇ ਮੇਰੀ ਪੁਸਤਕ "ਸੁਖਮਨੀ ਸੁਖ" ਸੁਖਮਨੀ ਸਾਹਿਬ ਦਾ ਕਵਿਤਾ ਵਿੱਚ ਟੀਕਾ ਬੜੇ ਪਿਆਰ ਨਾਲ ਪਿਛਲੇ ਸਾਲ ਛਾਪਿਆ ਸੀ। ਮੇਰੀ ਸਾਹਿਤਕ ਕਵਿਤਾਵਾਂ ਦੀ ਪੁਸਤਕ "ਯਾਦਾਂ ਦੀ ਖ਼ੁਸ਼ਬੋ" ਵੀ ਇਹੀ ਛਾਪ ਰਹੇ ਹਨ। ਇਸ ਲਈ ਮੈਂ ਇਹਨਾਂ ਦਾ ਅਤੀ ਧੰਨਵਾਦੀ ਹਾਂ।

ਅਗਸਤ, 2004 ਤੋਂ ਨਵੰਬਰ, 2004 ਤਕ ਚਾਰ ਮਹੀਨੇ ਮੈਂ ਬੀ.ਸੀ. (ਕੈਨੇਡਾ) ਦੇ ਸ਼ਹਿਰ ਕੁਨੈਲ ਵਿੱਚ ਗੁਰੂ ਦਰਬਾਰ ਵਿੱਚ ਸੇਵਾ ਕੀਤੀ ਹੈ। ਮੈਂ 1960 ਤੋਂ ਅੱਜ ਤੱਕ ਭਾਰਤ ਵਿੱਚ 16 ਸਾਲ ਮਿਲਟਰੀ ਵਿੱਚ ਬਤੌਰ ਗ੍ਰੰਥੀ ਜੀ ਦੇ ਸੇਵਾ ਕੀਤੀ, ਉਪਰੰਤ ਦਾਰਾਸਲਾਮ (ਤਨਜ਼ਾਨੀਆ) 6 ਸਾਲ ਸੇਵਾ ਕੀਤੀ। ਸੰਨ 1991 ਤੋਂ ਮੈਂ ਪੱਕੇ ਤੌਰ ਤੇ ਕੈਨੇਡਾ ਵਿੱਚ ਰਹਿ ਰਿਹਾ ਹਾਂ। ਇੱਥੇ ਭੀ ਸਕਾਰਬਰੋ (ਟਰਾਂਟੋ) ਸਰੀ, (ਬੀ.ਸੀ.) ਕੈਮਲੂਪਸ ਜਿੱਥੇ ਕਿ ਮੈਂ ਹੁਣ ਰਹਿ ਰਿਹਾ ਹਾਂ, ਗੁਰੂ ਘਰਾਂ ਵਿੱਚ ਸੇਵਾ ਕੀਤੀ ਹੈ। ਪਰ ਜਿੰਨਾ ਗੁਰਬਾਣੀ ਨਾਲ ਪਿਆਰ, ਗੁਰਬਾਣੀ ਨੂੰ ਸਮਝਣਾ ਤੇ ਆਪਸੀ ਪ੍ਰੇਮ ਕੁਨੈਲ ਵਿਖੇ ਦੇਖਿਆ ਹੈ ਇੰਨਾ 45 ਸਾਲ ਦੇ ਸਮੇਂ ਵਿੱਚ ਕਿਧਰੇ ਨਹੀਂ ਦੇਖਿਆ। ਲੰਗਰ ਦੀ ਮਰਯਾਦਾ ਬਾਰੇ ਹੁਕਮਨਾਮਾ ਆਉਣ ਉਪਰੰਤ ਕੈਨੇਡਾ ਖ਼ਾਸ ਕਰਕੇ (ਬੀ.ਸੀ.) ਦੇ ਸ਼ਹਿਰਾਂ ਵਿੱਚ ਕੋਈ ਅਜਿਹਾ ਸ਼ਹਿਰ ਨਹੀਂ ਜਿੱਥੇ ਇਕ ਤੋਂ ਵੱਧ ਗੁਰਦੁਆਰੇ ਨਾ ਹੋਣ। ਹੁਕਮਨਾਮੇ ਤੋਂ ਬਾਅਦ ਅਨੇਕਾਂ ਆਲੀਸ਼ਾਨ ਗੁਰਦੁਆਰੇ ਹੋਂਦ ਵਿੱਚ ਆਏ ਹਨ ਪਰ ਚੌਧਰ ਦੀ ਭੁੱਖ ਨੇ ਬਹੁਤੀ ਥਾਂ ਬਖੇੜੇ ਹੀ ਖੜ੍ਹੇ ਕੀਤੇ ਹਨ। ਇਸ ਤ੍ਰਸਾਦੀ ਦਾ ਸਭ ਤੋਂ ਵੱਧ ਸ਼ਿਕਾਰ ਹੋਏ ਹਨ ਗੁਰੂ ਘਰਾਂ ਦੇ ਗ੍ਰੰਥੀ। ਜਿਨ੍ਹਾਂ ਦਾ ਸਭ ਤੋਂ ਵੱਧ ਸ਼ੋਸ਼ਣ ਕੀਤਾ ਗਿਆ ਹੈ। ਗੁਰਮਤ ਤੋਂ ਕੋਰੇ ਬੰਦੇ ਜਦੋਂ ਗੁਰੂ ਘਰਾਂ ਦੇ ਮੋਹਰੀ ਬਣ ਜਾਂਦੇ ਹਨ ਤਾਂ ਉਹਨਾਂ ਨੂੰ ਵਿਦਵਾਨ ਗ੍ਰੰਥੀ ਫੁੱਟੀ ਅੱਖ ਨਹੀਂ ਭਾਉਂਦੇ। ਇਸੇ ਧੜੇ ਬੰਦੀ ਦਾ ਸ਼ਿਕਾਰ ਇਹ ਲੇਖਕ ਵੀ ਹੋਇਆ ਹੈ, ਪਰ ਜੋ ਗੁਰੂ ਪਾਤਸ਼ਾਹ ਕਰਦਾ ਹੈ ਠੀਕ ਹੀ ਕਰਦਾ ਹੈ। ਮੈਂ ਇਸ ਛੋਟੇ ਜਿਹੇ ਸ਼ਹਿਰ ਦੇ ਗੁਰਦੁਆਰੇ "ਗੁਰੂ ਦਰਬਾਰ" ਵਿੱਚ ਸਿਰਫ਼ 15 ਦਿਨਾਂ ਲਈ ਗਿਆ ਸਾਂ ਤੇ ਚਾਰ ਮਹੀਨੇ ਸੰਗਤ ਨੇ ਆਉਣ ਨਹੀਂ ਦਿੱਤਾ। ਹੁਣ ਵੀ ਇੰਡੀਆ ਆਉਣ ਕਰਕੇ ਸੰਗਤ ਤੋਂ ਛੁੱਟੀ ਲਈ ਹੈ। ਇਸ ਗੁਰੂ ਘਰ ਨਾਲ ਜੁੜੀ ਸਾਰੀ ਸੰਗਤ ਪਿਆਰ ਦਾ ਮੁਜੱਸਮਾ ਹੈ। ਬਾਣੀ ਕੇਵਲ ਪੜ੍ਹਦੇ ਹੀ ਨਹੀਂ, ਬਾਣੀ ਸਮਝ ਕੇ ਜੀਉਂਦੇ ਵੀ ਹਨ।

ਇਸ ਪੁਸਤਕ ਦੇ ਛਾਪਣ ਵਿੱਚ ਵੀ ਉਨ੍ਹਾਂ ਨੇ ਬਹੁਤ ਮੱਦਦ ਕੀਤੀ ਹੈ। ਖ਼ਾਸ ਤੌਰ 'ਤੇ ਗੁਰੂ ਘਰ ਦੇ ਸੇਵਾਦਾਰ ਸ੍ਰ: ਅਵਤਾਰ ਸਿੰਘ ਚਾਹਲ ਨੇ ਜੋ ਆਪ ਭੀ ਗੁਰਮਤਿ ਦੇ ਖੋਜੀ ਤੇ ਜਗਿਆਸੂ ਹਨ। ਦਾਸ "ਗੁਰੂ ਦਰਬਾਰ" ਕੁਨੈਲ (ਬੀ.ਸੀ.) ਅਤੇ ਸਿੰਘ ਸਭਾ ਕੈਮਲੂਪਸ ਦੀਆਂ ਸੰਗਤਾਂ ਦਾ ਅਤੀ ਧੰਨਵਾਦੀ ਹੈ, ਜਿਨ੍ਹਾਂ ਦੇ ਉੱਦਮ ਤੇ ਉਤਸ਼ਾਹ ਸਦਕਾ ਇਹ ਪੁਸਤਕ ਪੰਜਾਬੀ ਪਿਆਰਿਆਂ ਨੂੰ ਭੇਟ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ। ਦੋ ਪੁਸਤਕਾਂ ਕਵਿਤਾਵਾਂ ਗੀਤਾਂ ਦੀਆਂ ਦੇ ਖਰੜੇ ਵੀ ਤਿਆਰ ਹਨ। ਗੁਰੂ ਪਾਤਸ਼ਾਹ ਦੀ ਬਖ਼ਸ਼ਿਸ਼ ਨਾਲ ਉਹ ਵੀ ਜਲਦੀ ਹੀ ਆਪ ਜੀ ਦੀ ਸੇਵਾ ਵਿੱਚ ਪ੍ਰਸਤੁਤ ਕਰਨ ਦੀ ਖ਼ੁਸ਼ੀ ਲਵਾਂਗਾ।

ਵਾਰ ਸਾਹਿਤ ਨੂੰ ਪਿਆਰ ਕਰਨ ਵਾਲਿਆਂ ਦਾ

ਜਨਵਰੀ 2005

**ਗਿ: ਕੇਵਲ ਸਿੰਘ "ਨਿਰਦੋਸ਼"**
1033 ਲਿੰਕਨ ਕੋਰਟ
ਕੈਮਲੂਪਸ ਬੀ.ਸੀ. ਕੈਨੇਡਾ
ਪੋਸਟਲ ਕੋਡ ਵੀ.2ਬੀ.8ਐਲ5
ਟੈਲੀਫ਼ੋਨ ਤੇ ਫੈਕਸ : 250 376-3580

# ਚਿੱਠੀਆਂ ਲਿਖ ਸਤਿਗੁਰ ਵੱਲ ਪਾਈਆਂ

ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਸੋਢੀ ਕੁਲ ਨਾਲ ਸਬੰਧਿਤ ਸਨ। ਆਪ ਦਾ ਪ੍ਰਕਾਸ਼ 25 ਅੱਸੂ ਸੰਮਤ 1591 ਬਿਕ੍ਰਮੀ ਅਰਥਾਤ 24 ਸਤੰਬਰ, ਸੰਨ 1534 ਈ: ਨੂੰ ਚੂਨਾ ਮੰਡੀ ਲਾਹੌਰ (ਪਾਕਿਸਤਾਨ) ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਸ੍ਰੀ ਹਰਿਦਾਸ ਜੀ ਤੇ ਮਾਤਾ ਜੀ ਦਾ ਨਾਮ ਦਇਆ ਕੌਰ ਜੀ ਸੀ। ਆਪ ਮਾਪਿਆਂ ਦੀ ਇਕਲੌਤੀ ਸੰਤਾਨ ਸਨ। ਪਹਿਲਾ ਨਾਮ ਜੇਠਾ ਜੀ ਸੀ। ਗੁਰਗੱਦੀ 'ਤੇ ਬੈਠਣ ਉਪਰੰਤ ਆਪ ਸ੍ਰੀ ਗੁਰੂ ਰਾਮਦਾਸ ਜੀ ਕਹਿਲਾਏ। ਆਪ ਜੀ ਦਾ ਵਿਆਹ ਮਾਤਾ ਭਾਨੀ ਜੀ, ਸਪੁੱਤਰੀ ਸ੍ਰੀ ਗੁਰੂ ਅਮਰਦਾਸ ਜੀ ਨਾਲ ਹੋਇਆ। ਆਪ ਜੀ ਦੇ ਤਿੰਨ ਸਪੁੱਤਰ ਹੋਏ। ਪ੍ਰਿਥੀ ਚੰਦ, ਮਹਾਦੇਵ ਤੇ ਸ੍ਰੀ ਗੁਰੂ ਅਰਜਨ ਦੇਵ ਜੀ।

ਆਪ ਜੀ ਜਦੋਂ ਸ੍ਰੀ ਅੰਮ੍ਰਿਤਸਰ ਵਿਖੇ ਜੋਤਿ ਜਗਾ ਰਹੇ ਸਨ ਤਾਂ ਇਨ੍ਹਾਂ ਦੇ ਤਾਏ ਜੀ ਦਾ ਪੁੱਤਰ ਸਿਹਾਰੀ ਮੱਲ ਆਇਆ। ਸੰਮਤ 1637 ਬਿਕ੍ਰਮੀ ਦਾ ਅਖ਼ੀਰਲਾ ਮਹੀਨਾ ਸੀ। ਉਸਦੇ ਪੁੱਤਰ ਦਾ ਵਿਆਹ ਸੀ। ਉਹ ਵਿਆਹ ਦਾ ਸੱਦਾ ਪੱਤਰ ਲੈ ਕੇ ਆਇਆ ਤੇ ਗੁਰੂ ਰਾਮਦਾਸ ਜੀ ਨੂੰ ਇਉਂ ਕਹਿਣ ਲੱਗਾ—

## ਪਉੜੀ

ਆਇਆ ਸ਼ਹਿਰ ਲਹੌਰ ਤੋਂ ਚਲ ਮੱਲ ਸਿਹਾਰੀ।
ਉਸ ਆਕੇ ਗੁਰ ਦਰਬਾਰ ਵਿੱਚ ਇਉਂ ਅਰਜ਼ ਗੁਜ਼ਾਰੀ।
ਚਲਣਾ ਤੁਸਾਂ ਲਹੌਰ ਨੂੰ ਕਰ ਲਵੋ ਤਿਆਰੀ।
ਹੈ ਸ਼ਾਦੀ ਮੇਰੇ ਪੁੱਤ ਦੀ ਦਿਲ ਖੁਸ਼ੀ ਹੈ ਭਾਰੀ।
ਮੈਂ ਚਾਹਾਂ ਹੋਏ ਬਿਰਾਦਰੀ ਕੁੱਲ ਕੱਠੀ ਸਾਰੀ।
ਨਾਂ ਦਿਲ 'ਨਿਰਦੋਸ਼' ਦਾ ਤੋੜਿਓ ਹੋ ਕੇ ਇਨਕਾਰੀ।

ਗੁਰੂ ਰਾਮਦਾਸ ਜੀ ਨੇ ਆਪਣੇ ਵੀਰ ਦਾ ਉਠਕੇ ਸਤਿਕਾਰ ਕੀਤਾ। ਆਦਰ ਨਾਲ ਕੋਲ ਬਹਾ ਲਿਆ। ਪੁੱਤਰ ਦੇ ਵਿਆਹ ਦੀਆਂ ਮੁਬਾਰਕਾਂ ਦਿੱਤੀਆਂ। ਫਿਰ ਇਕ ਪਲ ਲਈ ਗੰਭੀਰ ਹੋ ਗਏ। ਸੋਚਣ ਵਾਲੇ ਕਈ ਮਸਲੇ ਸਨ। ਇਕ ਤੇ ਸ੍ਰੀ ਅੰਮ੍ਰਿਤਸਰ ਦੀ ਕਾਰ ਸੇਵਾ ਚਲ ਰਹੀ ਸੀ। ਨਵੇਂ ਅਸਥਾਨ ਬਣਾਏ ਜਾ ਰਹੇ ਸਨ। ਅਨੇਕਾਂ ਸੰਗਤਾਂ ਦੇਸ਼-ਵਿਦੇਸ਼ਾਂ ਦੀਆਂ ਦੂਰੋਂ ਨੇੜਿਓਂ ਰੋਜ਼ ਆਉਂਦੀਆਂ ਸਨ। ਸਭ ਦਾ ਪੂਰਾ-ਪੂਰਾ ਖਿਆਲ ਰੱਖਣਾ ਉਹ ਆਪਣਾ ਪਰਮ ਧਰਮ ਸਮਝਦੇ ਸਨ। ਇਸ ਲਈ ਅਜਿਹੇ ਸਮੇਂ ਉਹ ਕੇਂਦਰ ਤੋਂ ਦੂਰ ਨਹੀਂ ਸਨ ਜਾਣਾ ਚਾਹੁੰਦੇ। ਦੂਸਰਾ ਵੱਡਾ ਕਾਰਨ ਬਾਹਰੋਂ ਆਉਣ ਵਾਲੀਆਂ ਸਿੱਖ ਸੰਗਤਾਂ ਦਾ ਸੀ। ਜੋ ਦੇਸ਼ਾਂ-ਪ੍ਰਦੇਸਾਂ ਵਿੱਚੋਂ ਗੁਰੂ ਜੀ ਦੇ ਦਰਸ਼ਨ ਤੇ ਸਰੋਵਰ ਵਿੱਚ ਇਸ਼ਨਾਨ ਕਰਨ ਲਈ ਆਉਂਦੀਆਂ ਸਨ। ਗੁਰੂ ਜੀ ਦਾ ਉਥੇ ਨਾ ਹੋਣਾ ਸਿੱਖ ਸੰਗਤਾਂ ਵਿੱਚ ਨਿਰਾਸਤਾ ਦਾ ਕਾਰਨ ਬਣਦਾ ਸੀ। ਤੀਸਰੇ ਗੁਰੂ ਜੀ ਦੇ ਲਾਹੌਰ ਜਾਣ ਨਾਲ ਸਿਹਾਰੀ ਮੱਲ ਦੀ ਖੇਚਲ ਵੱਧ ਜਾਣੀ ਸੀ। ਅਜਿਹੇ ਸਮੇਂ ਤਾਂ ਰਿਸ਼ਤੇਦਾਰਾਂ ਦੀ ਸਾਂਭ ਸੰਭਾਲ ਔਖੀ ਹੋ ਜਾਂਦੀ ਹੈ ਤੇ ਜੇ ਬਾਹਰਲੀਆਂ ਸੰਗਤਾਂ ਵੀ ਗੁਰੂ ਜੀ ਦੇ ਦਰਸ਼ਨਾਂ ਲਈ ਉਥੇ ਪੁੱਜਦੀਆਂ ਹਨ ਤਾਂ ਉਨ੍ਹਾਂ ਦੀ ਸੇਵਾ ਸੰਭਾਲ ਲਈ ਸਿਹਾਰੀ ਮੱਲ ਲਈ ਆਰਥਿਕ ਪੱਖੋਂ ਵੀ ਔਖ ਹੋਣੀ ਸੀ। ਇਨ੍ਹਾਂ ਸਭ ਗੱਲਾਂ ਨੂੰ ਵੀਚਾਰ ਕੇ ਗੁਰੂ ਰਾਮਦਾਸ ਜੀ ਨੇ ਸਿਹਾਰੀ ਮੱਲ ਨੂੰ ਇਉਂ ਉੱਤਰ ਦਿੱਤਾ,

## ਮਿਰਜ਼ਾ ਰੇੜ੍ਹਦਾ

ਗੱਲ ਸੁਣ ਕੇ ਸਿਹਾਰੀ ਮੱਲ ਵੀਰ ਦੀ,
ਚੌਥੇ ਪਾਤਸ਼ਾਹ ਜੀ ਮੁੱਖੋਂ ਫੁਰਮੌਂਦੇ।
ਐਸੇ ਭਾਗਾਂ ਭਰੇ ਸਮੇਂ ਪਰਵਾਰ ਲਈ,
ਕਿਤੇ ਰੋਜ਼ ਰੋਜ਼ ਨਹੀਂ ਜੇ ਥਿਓਂਦੇ।
ਇਹ ਭੀ ਸੱਚ ਹੈ ਕਿ ਸੱਕਿਆਂ ਦੇ ਨਾਲ ਹੀ,
ਸਦਾ ਸ਼ਗਨਾਂ ਦੇ ਮੌਕੇ ਨੇ ਸੁਹਾਉਂਦੇ।

ਰੁੱਸੇ ਹੋਏ ਭੀ ਹਮੇਸ਼ਾਂ ਉਦੋਂ ਮੰਨਦੇ,
ਧੀਆਂ ਪੁੱਤ ਜਦੋਂ ਲੋਕ ਨੇ ਵਿਆਹੁੰਦੇ।
ਸਾਡੇ ਜਾਣ ਨਾਲ ਹੋਣਗੀਆਂ ਖੇਚਲਾਂ,
ਗੁਰੂ ਰਾਮਦਾਸ ਇਉਂ ਸਮਝੌਂਦੇ।
ਸਾਡੇ ਮਿਲਣੇ ਨੂੰ ਦੂਰੋਂ ਦੂਰੋਂ ਚੱਲ ਕੇ,
ਸਿੱਖ ਸੈਂਕੜੇ ਹਜ਼ਾਰਾਂ ਰੋਜ਼ ਔਂਦੇ।
ਗੁਰੂ ਚੱਕ ਵਿੱਚ ਦੇਖ ਕੇ ਨਾ ਅਸਾਂ ਨੂੰ,
ਇਥੇ ਆਉਣਗੇ ਉਹ ਲੱਭਦੇ ਲੁਭਾਉਂਦੇ।
ਸਾਡੇ ਗਿਆਂ 'ਨਿਰਦੋਸ਼' ਸੱਚ ਆਖਦਾ,
ਐਵੇਂ ਵਾਧੂ ਭਾਰ ਫਿਰੋਗੇ ਉਠਾਉਂਦੇ।

ਗੁਰੂ ਰਾਮਦਾਸ ਜੀ ਸਿਹਾਰੀ ਮੱਲ ਨੂੰ ਕਹਿਣ ਲੱਗੇ, "ਵੀਰ ਜੀ! ਸਾਡੇ ਜਾਣ ਨਾਲ ਜਿੱਥੇ ਬਾਹਰੋਂ ਆਉਣ ਵਾਲੀਆਂ ਸੰਗਤਾਂ ਪ੍ਰੇਸ਼ਾਨ ਹੋਣਗੀਆਂ, ਉਥੇ ਤੁਹਾਨੂੰ ਵੀ ਖੇਚਲਾਂ ਵੱਧਣਗੀਆਂ। ਵਾਧੂ ਖ਼ਰਚੇ ਦਾ ਭਾਰ ਉਠਾਉਣਾ ਪਵੇਗਾ। ਇਸ ਲਈ ਅਸੀਂ ਆਪਣੀ ਥਾਂਹ 'ਤੇ ਆਪਣੇ ਪੁੱਤਰਾਂ 'ਚੋਂ ਕਿਸੇ ਨੂੰ ਭੇਜ ਦਿੰਦੇ ਹਾਂ।" ਸਿਹਾਰੀ ਮੱਲ ਨੂੰ ਗੁਰੂ ਸਾਹਿਬ ਦੀ ਗੱਲ ਜੱਚ ਗਈ ਤੇ ਉਹ ਕਹਿਣ ਲੱਗਾ, 'ਠੀਕ ਹੈ ਜਿਵੇਂ ਆਪ ਮੁਨਾਸਬ ਸਮਝੋ।'

ਗੁਰੂ ਰਾਮਦਾਸ ਜੀ ਨੇ ਵੱਡੇ ਸਾਹਿਬਜ਼ਾਦੇ ਪ੍ਰਿਥੀ ਚੰਦ ਨੂੰ ਆਪਣੇ ਪਾਸ ਬੁਲਾਇਆ ਤੇ ਕਹਿਣ ਲੱਗੇ, "ਪੁੱਤਰ ਪ੍ਰਿਥੀ ਚੰਦ ਜੀਉ! ਤੁਸੀਂ ਆਪਣੇ ਤਾਇਆ ਜੀ ਦੇ ਨਾਲ ਲਾਹੌਰ ਚਲੇ ਜਾਵੋ। ਜਦੋਂ ਵਿਆਹ ਦਾ ਕਾਰਜ ਸੰਪੂਰਨ ਹੋ ਜਾਵੇ ਤਾਂ ਵਾਪਸ ਆ ਜਾਣਾ। ਕਿਉਂਕਿ ਤੁਸੀਂ ਵੱਡੇ ਸਾਹਿਬਜ਼ਾਦੇ ਹੋ ਇਸ ਲਈ ਮੇਰੀ ਥਾਂਹ 'ਤੇ ਤੁਹਾਡਾ ਹੀ ਜਾਣਾ ਬਣਦਾ ਹੈ।" ਪ੍ਰਿਥੀ ਚੰਦ ਜਿਹੜਾ ਕਿ ਬਹੁਤ ਹੀ ਹੁਸ਼ਿਆਰ ਸੀ ਤੇ ਜੋ ਸਮਝਦਾ ਸੀ ਭਈ ਪਹਿਲੇ ਤਿੰਨੇ ਸਤਿਗੁਰਾਂ ਨੇ ਗੁਰਗੱਦੀ ਆਪਣੇ ਪੁੱਤਰਾਂ ਨੂੰ ਇਸ ਲਈ ਨਹੀਂ ਸੀ ਦਿੱਤੀ ਕਿ ਉਹ ਸੇਵਾ ਦੀ ਕਸਵੱਟੀ 'ਤੇ ਖਰੇ ਨਹੀਂ ਸਨ ਉਤਰੇ। ਇਸ ਲਈ ਸ਼ਾਇਦ ਬਹੁਤੀ ਸੇਵਾ ਕਰਕੇ ਗੁਰਗੱਦੀ ਮੈਨੂੰ ਮਿਲ ਜਾਵੇ। ਪਰ ਉਹ ਭੁਲਦਾ

ਸੀ ਕਿ ਇਹ ਇਲਾਹੀ ਦਾਤ ਧੁਰ ਤੋਂ ਹੀ ਖਸਮ ਦੀ ਲਿਖੀ ਆਉਂਦੀ ਹੈ, "ਦਾਤਿ ਜੋਤਿ ਖਸਮੈ ਵਡਿਆਈ" ਇਸ ਦਾ ਦਿਖਾਵੇ ਦੀ ਸੇਵਾ ਨਾਲ ਕੋਈ ਸਬੰਧ ਨਹੀਂ। ਇਹ ਤੇ ਮਾਲਕ ਦੇ ਰੀਝਣ ਤੇ ਪਤੀਜਣ ਨਾਲ ਹੀ ਦਾਤ ਮਿਲਦੀ ਹੈ।

ਉਹ ਪਿਤਾ ਗੁਰੂ ਜੀ ਦੀ ਗੱਲ ਸੁਣ ਕੇ ਇਕਦਮ ਸਟਪਟਾ ਗਿਆ। ਉਹ ਕਿਸੇ ਹਾਲਤ ਵਿੱਚ ਵੀ ਸ੍ਰੀ ਅੰਮ੍ਰਿਤਸਰ ਨੂੰ ਛੱਡ ਕੇ ਬਾਹਰ ਨਹੀਂ ਸੀ ਜਾਣਾ ਚਾਹੁੰਦਾ। "ਚੋਰ ਦੀ ਦਾੜ੍ਹੀ ਵਿੱਚ ਤਿਣਕੇ" ਵਾਂਗ ਉਸ ਨੂੰ ਡਰ ਸੀ ਕਿ ਜੇ ਮੈਂ ਬਾਹਰ ਚਲਾ ਗਿਆ, ਪ੍ਰਬੰਧ ਤੋਂ ਵੀ ਮੇਰੀ ਪਕੜ ਢਿੱਲੀ ਪੈ ਜਾਵੇਗੀ ਤੇ ਮੇਰੇ ਮਗਰੋਂ ਗੁਰਗੱਦੀ ਵੀ ਸ਼ਾਇਦ ਕਿਸੇ ਦੂਸਰੇ ਭਰਾ ਨੂੰ ਮਿਲ ਜਾਵੇ। ਖ਼ਾਸ ਤੌਰ 'ਤੇ ਉਹ ਨਾਨਾ ਗੁਰੂ ਅਮਰਦਾਸ ਜੀ ਦੇ ਛੋਟੇ ਭਰਾ ਅਰਜਨ ਦੇਵ ਜੀ ਲਈ ਕੀਤੇ ਬਚਨ "ਦੋਹਿਤਾ ਬਾਣੀ ਦਾ ਬੋਹਿਥਾ" ਤੋਂ ਭੈ ਖਾਂਦਾ ਸੀ। ਉਸ ਕੋਲ ਅਨੇਕਾਂ ਹੀ ਬਹਾਨੇ ਸਨ। ਇਸ ਲਈ ਉਸ ਨੇ ਸਿਹਾਰੀ ਮੱਲ ਜੀ ਨਾਲ ਵਿਆਹ 'ਤੇ ਜਾਣ ਲਈ ਉੱਕਾ ਹੀ ਇਨਕਾਰ ਕਰ ਦਿੱਤਾ ਤੇ ਪਿਤਾ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੂੰ ਇਉਂ ਕਹਿਣ ਲੱਗਾ—

### ਬੈਂਤ

ਪ੍ਰਿਥੀ ਚੰਦ ਨੇ ਆਖਿਆ ਸਤਿਗੁਰਾਂ ਨੂੰ,
ਕਿਸੇ ਹਾਲ ਵਿੱਚ ਮੈਂ ਨਹੀਂ ਜਾ ਸਕਦਾ।
ਇਕ ਪੱਲ ਦੀ ਨਹੀਂ ਹੈ ਵੇਹਲ ਮੈਨੂੰ,
ਪੈਰ ਸ਼ਹਿਰ ਤੋਂ ਬਾਹਰ ਨਹੀਂ ਪਾ ਸਕਦਾ।
ਮੇਰੇ ਬਿਨਾ ਖਲੋਣਗੇ ਕੰਮ ਸਾਰੇ,
ਹੋਰ ਕੋਈ ਭੀ ਨਹੀਂ ਚਲਾ ਸਕਦਾ।
ਪ੍ਰਿਥੀ ਚੰਦ ਨਹੀਂ ਜੰਮਣਾ ਫੇਰ ਮੁੜਕੇ,
ਕਾਸ਼ ਤੁਸਾਂ ਨੂੰ ਕੋਈ ਸਮਝਾ ਸਕਦਾ।
ਮੇਰੇ ਬਿਨਾਂ ਨਹੀ ਏਸ ਜਹਾਨ ਉੱਤੇ,

ਟਾਕੀ ਕੋਈ ਅਸਮਾਨ ਨੂੰ ਲਾ ਸਕਦਾ।
ਅੱਗ ਲਾਵਣੇ ਅਤੇ ਬੁਝਾਵਣੇ ਲਈ,
ਹਰ ਕੋਈ ਦੀਪਕ ਮਲ੍ਹਾਰ ਨਹੀਂ ਗਾ ਸਕਦਾ।
ਕਿਉਂ ਮੈਨੂੰ ਲਾਹੌਰ ਨੂੰ ਭੇਜਦੇ ਹੋ,
ਮੇਰੇ ਬਿਨਾ ਨਹੀਂ ਹੋ ਵਿਆਹ ਸਕਦਾ?
ਕੇਵਲ ਮੈਂ ਹਾਂ ਜ਼ਿੰਮੇਵਾਰੀਆਂ ਦਾ,
ਜੇਹੜਾ ਸੀਸ ਤੇ ਬੋਝ ਉਠਾ ਸਕਦਾ।

ਜਦੋਂ ਇਸ ਤਰ੍ਹਾਂ ਪ੍ਰਿਥੀ ਚੰਦ ਨੇ ਠੋਕ ਕੇ ਜੁਆਬ ਦੇ ਦਿੱਤਾ ਤਾਂ ਗੁਰੂ ਰਾਮਦਾਸ ਜੀ ਨੇ ਮੰਝਲੇ ਪੁੱਤਰ ਬਾਬਾ ਮਹਾਦੇਵ ਜੀ ਨੂੰ ਆਖਿਆ, "ਪੁੱਤਰ ਜੀ ਜੇ ਪ੍ਰਿਥੀ ਚੰਦ ਜਾਣਾ ਨਹੀਂ ਮੰਨਦਾ ਤਾਂ ਤੁਸੀਂ ਹੀ ਲਾਹੌਰ ਹੋ ਆਓ। ਸ਼ਰੀਕੇ ਵਜੋਂ ਵੀ ਜਾਣਾ ਸਾਡੀ ਜ਼ਿੰਮੇਵਾਰੀ ਬਣਦੀ ਹੈ।" ਬਾਬਾ ਮਹਾਦੇਵ ਜੀ ਵਿਰੱਕਤ ਸਨ। ਹਰ ਵੇਲੇ ਆਪਣੀ ਮਸਤੀ ਵਿੱਚ ਰਹਿੰਦੇ ਸਨ। ਗੁਰੂ ਜੀ ਨੂੰ ਕਹਿਣ ਲੱਗੇ, "ਪਿਤਾ ਜੀ ਮੈਨੂੰ ਮੁਆਫ਼ ਕਰੋ! ਮੈਂ ਨਾ ਨੌਂਹ ਲਿਆਉਣੀ ਹੈ ਤੇ ਨਾ ਧੀ ਤੋਰਨੀ ਹੈ। ਮੈਂ ਨਾ ਤੇ ਇਨ੍ਹਾਂ ਝੰਜਟਾਂ ਵਿੱਚ ਅੱਗੇ ਪਿਆ ਹਾਂ ਤੇ ਨਾ ਹੀ ਅੱਗੇ ਨੂੰ ਪੈਣਾ ਹੈ। ਮੇਰਾ ਪਰਵਾਰ ਤਾਂ ਕੀ ਇਸ ਦੁਨੀਆਂ ਨਾਲ ਵੀ ਕੋਈ ਲੈਣਾ-ਦੇਣਾ ਨਹੀਂ ਹੈ।"

ਦੋਹਾਂ ਪੁਤੱਰਾਂ ਦੇ ਇਨਕਾਰੀ ਹੋਣ 'ਤੇ ਸਤਿਗੁਰੂ ਰਾਮਦਾਸ ਜੀ ਨੇ ਸਭ ਤੋਂ ਛੋਟੇ ਸਾਹਿਬਜ਼ਾਦੇ ਸ੍ਰੀ ਅਰਜਨ ਦੇਵ ਜੀ ਨੂੰ ਕਿਹਾ,"ਬੇਟਾ ਆਪਣੇ ਤਾਇਆ ਜੀ ਸਿਹਾਰੀ ਮੱਲ ਨਾਲ ਜਾਣ ਦੀ ਤਿਆਰੀ ਕਰੋ। ਤੁਸਾਂ ਨੇ ਸਾਡੇ ਵੱਲੋਂ ਵਿਆਹ ਦੇ ਸਾਰੇ ਕਾਰਜ ਨੇਪਰੇ ਚੜ੍ਹਾਉਣੇ। ਵਿਆਹ ਉਪਰੰਤ ਉਥੇ ਹੀ ਆਪਣੀ ਧਰਮਸਾਲ ਵਿੱਚ ਟਿਕ ਕੇ ਸਤਿਸੰਗ ਕਰਨਾ ਤੇ ਸੰਗਤ ਨੂੰ ਗੁਰੂ ਸ਼ਬਦ ਨਾਲ ਜੋੜਨਾ। ਜਿੰਨੀ ਦੇਰ ਅਸੀਂ ਹੁਕਮ ਭੇਜਕੇ ਤੁਹਾਨੂੰ ਮੰਗਵਾਉਂਦੇ ਨਹੀਂ, ਉਨੀ ਦੇਰ ਨਹੀਂ ਆਣਾ।"

ਸ੍ਰੀ ਅਰਜਨ ਦੇਵ ਜੀ ਨੇ ਹੁਕਮ ਵਿੱਚ ਸੀਸ ਝੁਕਾਇਆ ਤੇ ਵਿਆਹ ਦੀ ਤਿਆਰੀ ਲਈ ਮਹਿਲਾਂ ਨੂੰ ਚਲੇ ਗਏ। ਉਥੋਂ ਤਿਆਰ ਹੋ ਕੇ ਤਾਇਆ

ਸਿਹਾਰੀ ਮੱਲ ਜੀ ਨਾਲ ਲਾਹੌਰ ਆ ਗਏ। ਵਿਆਹ ਦਾ ਕਾਰਜ ਨਿਰਵਿਘਨ ਸੰਪੂਰਨ ਹੋਣ ਉਪਰੰਤ ਆਪ ਪਿਤਾ ਗੁਰੂ ਜੀ ਦੀ ਆਗਿਆ ਨਾਲ ਲਾਹੌਰ ਚੂਨਾ ਮੰਡੀ ਆਪਣੀ ਧਰਮਸਾਲ ਵਿੱਚ ਆ ਕੇ ਦੋਨੋਂ ਵਕਤ ਸਤਿਸੰਗ ਕਰਨ ਲੱਗੇ। ਉਹ ਲਾਹੌਰ ਸ਼ਹਿਰ ਜਿਸ ਨੂੰ ਕਦੇ ਗੁਰੂ ਨਾਨਕ ਦੇਵ ਜੀ ਨੇ—

**ਲਹੌਰ ਸਹਰੁ ਜਹਰ ਕਹਰ ਸਵਾ ਪਹਰ॥**

ਕਿਹਾ ਸੀ, ਹੁਣ ਸੱਚਮੁੱਚ ਅੰਮ੍ਰਿਤਸਰ ਸਿਫ਼ਤੀ ਦਾ ਘਰ ਬਣ ਚੁੱਕਾ ਸੀ। ਅੰਮ੍ਰਿਤਮਈ ਬਾਣੀ ਦੀਆਂ ਫ਼ੁਹਾਰਾਂ ਜਿੱਥੇ ਅੰਮ੍ਰਿਤ ਵੇਲੇ ਤਪਦੇ ਦਿਲਾਂ ਦੀ ਤਪਸ਼ ਨੂੰ ਬੁਝਾਉਂਦੀਆਂ ਉਥੇ ਸ਼ਾਮ ਨੂੰ ਕਥਾ ਕੀਰਤਨ ਦੇ ਸਰੋਵਰ ਵਿੱਚ ਸੰਗਤਾਂ ਟੁੱਭੀਆਂ ਲਾਉਂਦੀਆਂ ਤੇ ਮਨਾਂ ਤੋਂ ਪਾਪਾਂ ਦੀ ਮੈਲ ਉਤਾਰਦੀਆਂ। ਇਸ ਹੁਕਮ ਦੀ ਕਾਰ ਕਰਦਿਆਂ ਜਦ ਕਾਫ਼ੀ ਸਮਾਂ ਹੋ ਗਿਆ ਤੇ ਪਿਤਾ ਗੁਰੂ ਜੀ ਵੱਲੋਂ ਕੋਈ ਸੰਦੇਸ਼ ਨਾ ਆਇਆ ਤਾਂ ਇਕ ਦਿਨ ਦਿਲ ਦੀ ਬਿਹਬਲਤਾ ਅੱਖੀਆਂ ਰਾਹੀਂ ਵਰਸਣੀ ਸ਼ੁਰੂ ਹੋ ਗਈ। ਸਾਵਣ ਦੇ ਬੱਦਲਾਂ ਵਾਂਗ ਅੱਖੀਆਂ ਨੇ ਝੜੀਆਂ ਲਾ ਦਿੱਤੀਆਂ। ਫਿਰ ਸੰਭਲੇ, ਕਾਗਜ਼ ਲਿਆ, ਕਲਮ ਚੁੱਕੀ ਤੇ ਕਾਗਜ਼ ਦੀ ਕੋਰੀ ਹਿਕ ਉੱਤੇ ਇਹ ਅੰਮ੍ਰਿਤਮਈ ਬਚਨ ਲਿਖ ਦਿੱਤਾ—

**ਮੇਰਾ ਮਨੁ ਲੋਚੈ**

ਇਕ ਸੇਵਕ ਦੇ ਹੱਥ ਇਹ ਪਾਤੀ ਸ੍ਰੀ ਅੰਮ੍ਰਿਤਸਰ ਨੂੰ ਭੇਜ ਦਿੱਤੀ। ਸੇਵਕ ਸੀ ਵਿਚਾਰਾ ਭੋਲਾ ਭਾਲਾ। ਉਸ ਦਾ ਟਾਕਰਾ ਬਾਹਰ ਹੀ ਪ੍ਰਿਥੀ ਚੰਦ ਨਾਲ ਹੋ ਗਿਆ। ਸ੍ਰੀ ਅਰਜਨ ਦੇਵ ਜੀ ਦੇ ਵੱਡੇ ਭ੍ਰਾਤਾ ਜਾਣਕੇ ਇਹ ਪੱਤ੍ਰਕਾ ਉਨ੍ਹਾਂ ਨੂੰ ਦੇ ਦਿੱਤੀ ਤੇ ਕਿਹਾ ਗੁਰੂ ਰਾਮਦਾਸ ਜੀ ਨੂੰ ਪਹੁੰਚਾ ਦਿਉ। ਜਦੋਂ ਪ੍ਰਿਥੀ ਚੰਦ ਜੀ ਨੇ ਪੰਕਤੀਆਂ ਪੜ੍ਹੀਆਂ ਤਾਂ ਮੱਥਾ ਠਣਕਿਆ। ਉਸ ਨੇ ਸੇਵਕ ਨੂੰ ਆਖਿਆ ਕਿ ਇਹ ਪੱਤ੍ਰਕਾ ਗੁਰੂ ਜੀ ਕੋਲ ਪੁੱਜ ਜਾਏਗੀ। ਤੁਸੀ ਲੰਗਰ ਵਿੱਚੋਂ ਪ੍ਰਸ਼ਾਦਾ ਛਕ ਕੇ ਲਾਹੌਰ ਨੂੰ ਚਲੇ ਜਾਇਓ।

ਕਾਫ਼ੀ ਸਮਾਂ ਬੀਤਣ 'ਤੇ ਵੀ ਜਦੋਂ ਪਿਤਾ ਗੁਰੂ ਰਾਮਦਾਸ ਜੀ ਵੱਲੋਂ ਜਦੋਂ ਕੋਈ ਸੁੱਖ ਸੁਨੇਹਾ ਨਾ ਆਇਆ ਤਾਂ ਮਨ ਬਿਹਬਲ ਹੋ ਉਠਿਆ। ਹੁਣ ਸ੍ਰੀ ਅੰਮ੍ਰਿਤਸਰ ਜੀ ਦਾ ਸਵਰਗੀ ਨਜ਼ਾਰਾਂ ਅੱਖਾਂ ਅੱਗੇ ਆਉਣ ਲੱਗਾ। ਜਿਵੇਂ ਬੰਬੀਹਾ ਸਵਾਂਤੀ ਬੂੰਦ ਲਈ ਤਰਸਦਾ ਪੀਉ-ਪੀਉ ਕਰਦਾ ਹੈ ਇਸ ਤਰ੍ਹਾਂ ਬਿਰਹਾ 'ਚ ਕੁੱਠੇ ਮਨ ਦੀ ਦਸ਼ਾ ਹੋ ਗਈ। ਪ੍ਰੀਤਮ ਦਾ ਰੰਗਲਾ ਦੇਸ਼ ਉਸਦੀਆਂ ਹਵਾਵਾਂ, ਫ਼ਿਜ਼ਾਵਾਂ ਵਿੱਚ ਗੂੰਜਦੀਆਂ ਕੀਰਤਨ ਦੀਆਂ ਇਲਾਹੀ ਧੁਨਾਂ ਅੱਖਾਂ ਅੱਗੇ ਆਉਣ ਲੱਗੀਆਂ। ਬਿਹਬਲ ਮਨ ਨੇ ਦੂਸਰੀ ਪਾਤੀ ਲਿਖੀ—

## ਤੇਰਾ ਮੁਖੁ ਸੁਹਾਵਾ ਜੀਓ

ਇਹ ਪੱਤ੍ਰਕਾ ਦੇ ਕੇ ਫਿਰ ਸੇਵਾਦਾਰ ਭੇਜਿਆ। ਪ੍ਰਿਥੀ ਚੰਦ ਦੀ ਕਾਂ ਅੱਖ ਹਮੇਸ਼ਾ ਆਏ-ਗਏ ਨਵੇਂ ਬੰਦੇ 'ਤੇ ਰਹਿੰਦੀ। ਐਤਕੀਂ ਵੀ ਬੜੀ ਹੁਸ਼ਿਆਰੀ ਤੇ ਚਾਪਲੂਸੀ ਨਾਲ ਭੋਲੇ ਭਾਲੇ ਸੇਵਕ ਕੋਲੋਂ ਪੱਤਰ ਹਥਿਆ ਲਿਆ। ਪਹਿਲੇ ਦੀ ਤਰ੍ਹਾਂ ਲਾਰਾ ਲਾ ਕੇ ਤੋਰ ਦਿੱਤਾ। ਜਿੰਨੀ ਦੇਰ ਉਹ ਅੰਮ੍ਰਿਤਸਰ ਦੀ ਜੂਹ ਪਾਰ ਨਹੀਂ ਹੋਇਆ ਉਸ ਨੂੰ ਚੈਨ ਨਾ ਆਇਆ।

ਜਦੋਂ ਕਾਫ਼ੀ ਸਮੇਂ ਤੱਕ ਇਸ ਪਾਤੀ ਦਾ ਵੀ ਜੁਆਬ ਨਾ ਆਇਆ ਤਾਂ ਸਹਿਨਸ਼ੀਲਤਾ ਦੀ ਮੂਰਤ ਅਰਜਨ ਦੇਵ ਜੀ ਨੂੰ ਦਾਲ ਵਿੱਚ ਕੁਝ ਕਾਲਾ ਕਾਲਾ ਜਾਪਿਆ। ਇਹ ਭਾਂਪ ਲਿਆ ਕਿ ਸਾਡਾ ਸੁਨੇਹਾ ਗੁਰੂ ਜੀ ਤੱਕ ਅਪੜਨ ਹੀ ਨਹੀਂ ਦਿੱਤਾ ਜਾਂਦਾ। ਹੁਣ ਤੇ ਮਨ ਬਹੁਤ ਹੀ ਵੈਰਾਗਿਆ ਹੋਇਆ ਸੀ। ਆਪਣਾ ਪਿਆਰ, ਸਤਿਕਾਰ, ਦਰਦ, ਵੇਦਨਾ, ਫਿਰ ਚੌਹ ਪੰਕਤੀਆਂ ਵਿੱਚ ਕਾਗਜ਼ ਦੀ ਹਿਕ ਤੇ ਧਰਿਆ—

ਇਕ ਘੜੀ ਨਾ ਮਿਲਤੇ ਤ ਕਲਿਜੁਗੁ ਹੋਤਾ॥
ਹੁਣ ਕਦੇ ਮਿਲੀਐ ਪ੍ਰਿਅ ਤੁਧੁ ਭਗਵੰਤਾ॥

## ਇਸ ਚਿੱਠੀ ਵਿੱਚ ਕੁਝ ਇਸ ਤਰ੍ਹਾਂ ਦੇ ਭਾਵ ਸਨ

### 'ਰਸਾਲੂ'

ਲਿਖਿਆ ਅਰਜਨ ਦੇਵ ਜੀ, ਆਕੇ ਵਿਚ ਸਤਿਕਾਰ।
ਕਾਹਨੂੰ ਮੇਰੇ ਪਾਤਸ਼ਾਹ ਤੁਸੀਂ ਦਿਤਾ ਦਿਲੋਂ ਵਿਸਾਰ।
ਹੁਣ ਵਿਛੜਨਾ ਇਕ ਘੜੀ ਦਾ, ਹੁੰਦਾ ਨਹੀਂ ਸਹਾਰ।
ਜਾਪੇ ਕਲਿਜੁਗ ਬੀਤਦਾ, ਤੇਰੇ ਬਾਝ ਦੀਦਾਰ।
ਨੀਂਦਰ ਭੁੱਲੀਆਂ ਅੱਖੀਆਂ, ਨਹੀਂ ਇਕ ਪਲ ਚੈਨ ਕਰਾਰ।
ਦੁੱਭਰ ਹੋਇਆ ਜੀਵਣਾ, ਬਿਨ ਦੇਖੇ ਗੁਰ ਦਰਬਾਰ।
ਤੁਸੀਂ ਦੇਵੋ ਝਲਕ ਦੀਦਾਰ ਦੀ, ਮੈਂ ਕਰਸਾਂ ਜਿੰਦ ਨਿਸਾਰ।
ਤੁਧ ਬਾਝੋਂ 'ਨਿਰਦੋਸ਼' ਦੀ, ਕਿਸੇ ਨਾ ਲੈਣੀ ਸਾਰ।

ਇਸ ਵਾਰ ਸੇਵਕ ਵੀ ਸਾਵਧਾਨ ਹੋ ਗਿਆ ਸੀ। ਉਹ ਦਿਲੋਂ ਪੁੱਜ ਕੇ ਸ਼ਰਮਸਾਰ ਸੀ ਕਿ ਮੈਂ ਆਪਣਾ ਫ਼ਰਜ਼ ਨਿਭਾਉਣ ਵਿੱਚ ਨਾਕਾਮਯਾਬ ਰਿਹਾ ਹਾਂ। ਮੇਰੀ ਅਣਗਹਿਲੀ ਤੇ ਭੋਲੇਪਨ ਸਦਕਾ ਚਿੱਠੀਆਂ ਸ੍ਰੀ ਗੁਰੂ ਰਾਮਦਾਸ ਜੀ ਤੱਕ ਨਹੀਂ ਪੁੱਜੀਆਂ। ਸ੍ਰੀ ਅੰਮ੍ਰਿਤਸਰ ਪਹੁੰਚ ਕੇ ਪ੍ਰਿਥੀ ਚੰਦ ਦੀਆਂ ਨਜ਼ਰਾਂ ਤੋਂ ਬਚਦਾ ਬਚਾਉਂਦਾ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿੱਚ ਪੁੱਜ ਗਿਆ। ਨਮਸਕਾਰ ਕਰਕੇ ਉਹ ਪਾਤੀ ਗੁਰੂ ਜੀ ਨੂੰ ਦੇ ਦਿੱਤੀ। ਇਸਦੇ ਹੇਠਾਂ ਅੰਕ ਨੰਬਰ ੩ ਵੇਖ ਕੇ ਗੁਰੂ ਜੀ ਨੇ ਲਾਹੌਰ ਤੋਂ ਆਏ ਸੇਵਕ ਨੂੰ ਪੁੱਛਿਆ ਕਿ ਪਹਿਲਾਂ ਵੀ ਇਸ ਤਰ੍ਹਾਂ ਦਾ ਪੱਤਰ ਕੋਈ ਆਇਆ ਹੈ ਤਾਂ ਉਸ ਨੇ ਕਿਹਾ ਜੀ ਦੋ ਵਾਰ ਲੈ ਕੇ ਆਇਆ ਹਾਂ ਪ੍ਰੰਤੂ ਪ੍ਰਿਥੀ ਚੰਦ ਜੀ ਮੇਰੇ ਕੋਲੋਂ ਲੈ ਲੈਂਦੇ ਸਨ ਤੇ ਕਹਿੰਦੇ ਸਨ ਤੁਸੀਂ ਵਾਪਸ ਜਾ ਕੇ ਅਰਜਨ ਦੇਵ ਜੀ ਨੂੰ ਕਹਿ ਦੇਣਾ ਤੁਹਾਡੀਆਂ ਚਿੱਠੀਆਂ ਗੁਰੂ ਜੀ ਨੂੰ ਪੁੱਜ ਗਈਆਂ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਉਸੇ ਵੇਲੇ ਇਕ ਸੇਵਕ ਨੂੰ ਭੇਜ ਕੇ ਪ੍ਰਿਥੀ ਚੰਦ ਨੂੰ ਬੁਲਾ ਲਿਆ। ਉਸ ਵੇਲੇ ਪ੍ਰਿਥੀ ਚੰਦ ਜੀ ਖ਼ੂਹੀ 'ਤੇ ਇਸ਼ਨਾਨ ਕਰ

ਰਹੇ ਸਨ। ਕੱਪੜੇ ਪਾ ਕੇ ਸਿੱਧੇ ਗੁਰੂ ਦਰਬਾਰ ਵਿੱਚ ਆ ਗਏ। ਗੁਰੂ ਦਰਬਾਰ ਵਿੱਚ ਸਾਹਮਣੇ ਲਾਹੌਰ ਵਾਲੇ ਸੇਵਕ ਨੂੰ ਦੇਖ ਕੇ ਪ੍ਰਿਥੀ ਚੰਦ ਨੂੰ ਪਸੀਨੇ ਛੁਟ ਗਏ। ਤ੍ਰੇਲੀਆਂ ਆ ਗਈਆਂ, ਸਿਰ ਨੂੰ ਚੱਕਰ ਆਉਣੇ ਸ਼ੁਰੂ ਹੋ ਗਏ ਕਿ ਹੁਣ ਝੂਠ ਦਾ ਭਾਂਡਾ ਫੁੱਟ ਜਾਣਾ ਹੈ। ਗੁਰੂ ਜੀ ਨੇ ਜਦੋਂ ਉਸ ਨੂੰ ਪਹਿਲੀਆਂ ਦੋ ਚਿੱਠੀਆਂ ਬਾਰੇ ਪੁੱਛਿਆ ਤਾਂ ਪੈਰ 'ਤੇ ਹੀ ਮੁਕਰ ਗਿਆ। ਸਗੋਂ ਗੁਰੂ ਜੀ ਨਾਲ ਗੁਸਤਾਖੀ ਭਰੇ ਬਚਨ ਕਰਨ ਲੱਗ ਪਿਆ। ਗੁਰੂ ਰਾਮਦਾਸ ਜੀ ਤੇ ਪ੍ਰਿਥੀ ਚੰਦ ਦੇ ਸਵਾਲ-ਜਵਾਬ ਸ਼ਾਇਰ ਇਉਂ ਲਿਖਦਾ ਹੈ।

### ਛੰਦ

(ਗੁਰੂ ਜੀ) ਪ੍ਰਿਥੀ ਚੰਦ ਨੂੰ ਬੁਲਾ ਕੇ ਗੁਰੂ ਬੋਲਦੇ।
ਕਹੇ ਇਕ ਇਕ ਬੋਲ ਅਣਮੋਲ ਦੇ।
ਮਿੱਠੇ ਸ਼ਹਿਦ ਵਾਂਗੂੰ ਜਾਣ ਰਸ ਘੋਲਦੇ।
ਬੇਟਾ ਪਿਛਲੀਆਂ ਗੱਲਾਂ ਕਰ ਅਣਡਿੱਠੀਆਂ।
ਕਿਥੇ ਰਖੀਆਂ ਲਕੋ ਕੇ ਵੀਰ ਦੀਆਂ ਚਿੱਠੀਆਂ।

(ਪ੍ਰਿਥੀ ਚੰਦ) ਪ੍ਰਿਥੀ ਚੰਦ ਆ ਕਰੋਧ ਵਿੱਚ ਬੋਲਿਆ।
ਅੱਗ ਨਿਕਲੀ ਜਾਂ ਮੂੰਹ ਉਹਨੇ ਖੋਲ੍ਹਿਆ।
ਜਿਵੇਂ ਬੋਲਾਂ ਵਿੱਚ ਹੋਵੇ ਜ਼ਹਿਰ ਘੋਲਿਆ।
ਕਹੇ ਮੁੱਖ ਵਿੱਚੋਂ ਉਹਨੇ ਡਾਢੇ ਬੋਲ ਰੁਖੜੇ।
ਮੈਂ ਕੀ ਕਰਨੇ ਸੀ ਕਾਗਜ਼ ਦੇ ਦੋ ਕੁ ਟੁਕੜੇ।

(ਗੁਰੂ ਜੀ) ਕਰ ਯਾਦ ਜਿੱਥੇ ਉਨ੍ਹਾਂ ਨੂੰ ਤੂੰ ਰੱਖਿਆ।
ਸਾਨੂੰ ਮਿਲਣ ਤੋਂ ਸੇਵਕ ਨੂੰ ਡੱਕਿਆ।
ਤੇਰੇ ਉੱਤੋਂ ਇਤਬਾਰ ਗਿਆ ਚੱਕਿਆ।
ਤੈਥੋਂ ਜਾਣੀਆਂ ਨਹੀਂ ਭੁੱਲਾਂ ਤੇਰੀਆਂ ਨਜਿੱਠੀਆਂ।
ਕਿੱਥੇ ਰਖੀਆਂ ਲਕੋ ਕੇ ਵੀਰ ਦੀਆਂ ਚਿੱਠੀਆਂ।

(ਪ੍ਰਿਥੀ ਚੰਦ) ਮੈਂ ਕੀ ਚਿੱਠੀਆਂ ਨੂੰ ਸਿਰ ਵਿੱਚ ਮਾਰਨਾ।
ਭਲਾ ਦੱਸੋ ਇਹਨਾਂ ਮੇਰਾ ਕੀ ਸੰਵਾਰਨਾ।
ਨਹੀ ਡੁੱਬਦੇ ਨੂੰ ਇਨਾਂ ਮੈਨੂੰ ਤਾਰਨਾ।
ਪਤਾ ਨਹੀ ਏਹਨਾਂ ਵਿਚ ਕੇਹੜੇ ਰੋਏ ਦੁਖੜੇ।
ਮੈਂ ਕੀ ਕਰਨੇ ਸੀ ਕਾਗਜ਼ ਦੇ ਦੋ ਕੁ ਟੁਕੜੇ।

(ਗੁਰੂ ਜੀ) ਗੱਲ ਗੱਲ ਉੱਤੇ ਕਾਹਨੂੰ ਝੂਠ ਬੋਲੇਂ ਤੂੰ।
ਕਿਉਂ ਵਿੱਚ ਕਸਤੂਰੀ ਹਿੰਗ ਘੋਲੇਂ ਤੂੰ।
ਕਿਉਂ ਇੱਜ਼ਤ ਨੂੰ ਮਿੱਟੀ ਵਿੱਚ ਰੋਲੇਂ ਤੂੰ।
ਕੌੜੇ ਬੋਲ ਨਾ ਤੂੰ ਬੋਲ ਗੱਲਾਂ ਕਰ ਮਿੱਠੀਆਂ।
ਕਿਥੇ ਰਖੀਆਂ ਲਕੋ ਕੇ ਵੀਰ ਦੀਆਂ ਚਿੱਠੀਆਂ।

(ਪ੍ਰਿਥੀ ਚੰਦ) ਕੋਈ ਹੁੰਡੀ ਨਹੀਂ ਸੀ ਪੰਜ ਦੱਸ ਲੱਖ ਦੀ।
ਦਸੋ ਜੇਹੜੀ ਮੈਂ ਲਕੋ ਕੇ ਭਲਾ ਰੱਖ ਦੀ।
ਗੱਲ ਕਰੋ ਤੁਸੀਂ ਸੇਵਕ ਦੇ ਪੱਖ ਦੀ।
ਵੱਡੇ ਪੁੱਤ ਵੱਲੋਂ ਦਿਨੇਂ ਦੀਵੀਂ ਮੋੜ ਮੁਖੜੇ।
ਮੈਂ ਕੀ ਕਰਨੇਸੀ ਕਾਗਜ਼ ਦੇ ਦੋ ਕੁ ਟੁਕੜੇ।

(ਗੁਰੂ ਜੀ) ਗੱਲ ਮੰਨਕੇ ਨਾ ਆਪਣੇ ਤੂੰ ਬਾਪ ਦੀ।
ਕਿਉਂ ਪੰਡ ਭਾਰੀ ਕਰੀ ਜਾਵੇਂ ਪਾਪ ਦੀ।
ਝਾਤੀ ਮਾਰ ਪਹਿਲਾਂ ਬੁਕਲ 'ਚ ਆਪ ਦੀ।
ਕੰਧਾਂ ਰੇਤ ਦੀਆਂ ਸਮਝੀਂ ਤੂੰ ਜਾਣ ਢਿੱਠੀਆਂ।
ਕਿਥੇ ਰਖੀਆਂ ਲਕੋ ਕੇ ਵੀਰ ਦੀਆਂ ਚਿੱਠੀਆਂ।

(ਪ੍ਰਿਥੀ ਚੰਦ) ਮੈਨੂੰ ਵਾਰ ਵਾਰ ਸਭਾ 'ਚ ਸਤਾਓ ਨਾ।
ਗੱਲਾਂ ਗੱਲਾਂ ਵਿੱਚ ਮੈਨੂੰ ਉਲਝਾਓ ਨਾ।

ਨਿਰਾ ਦੋਸ਼ ਮੇਰੇ ਉੱਤੇ ਮੜ੍ਹੀ ਜਾਓ ਨਾ।
ਝੂਠ ਬੋਲਦੇ ਦੇ ਗੁਰਾਂ ਕੋਲ ਬੋਲ ਉਖੜੇ।
ਮੈਂ ਕੀ ਕਰਨੇ ਸੀ ਕਾਗਜ਼ ਦੇ ਦੋ ਕੁ ਟੁਕੜੇ।

ਜਦੋਂ ਘੁੰਡ ਚੁੱਕ ਲਵੇ ਕੋਈ ਲੱਜ ਦਾ।
ਭਾਂਡਾ ਝੂਠੇ ਦਾ ਚੁਰਾਹੇ ਵਿੱਚ ਭੱਜ ਦਾ।
ਫੇਰ ਪੜਦੇ ਨਾ ਕੋਈ ਉਹਦੇ ਕੱਜ ਦਾ।

ਐਸਾ ਪੁੱਤ ਚਾਹੇ ਸਿਖ ਗੁਰੂ ਨੂੰ ਨਾ ਭਾ ਗਿਆ।
ਸੱਚੇ ਬੋਲ 'ਨਿਰਦੋਸ਼' ਛੰਦ 'ਚ ਸੁਣਾ ਗਿਆ।

ਪ੍ਰਿਥੀ ਚੰਦ ਆਪਣਾ ਭੇਦ ਖੁੱਲ੍ਹਾ ਦੇਖ ਬੌਖਲਾ ਗਿਆ। ਜੇਕਰ ਭੁੱਲ ਮੰਨਕੇ ਖਿਮਾ ਜਾਚਨਾ ਮੰਗਦਾ ਸਤਿਗੁਰਾਂ ਨੇ ਬਖ਼ਸ਼ ਦੇਣਾ ਸੀ। ਪਰ ਇਹ ਸਗੋਂ ਬੜੇ ਰੁੱਖੇ ਤੇ ਅਪਮਾਨਜਨਕ ਸ਼ਬਦਾਂ ਵਿੱਚ ਗੁਰੂ ਜੀ ਨੂੰ ਕਹਿਣ ਲੱਗਾ, "ਮੈਂ ਉਹਨਾਂ ਦੋ ਕਾਗਜ਼ ਦੇ ਟੁਕੜਿਆਂ ਨੂੰ ਸਿਰ 'ਚ ਮਾਰਨਾ ਸੀ। ਉਹ ਮੇਰੇ ਕਿਸ ਕੰਮ ਦੇ ਸਨ। ਉਹ ਕੋਈ ਪੰਜ-ਦਸ ਲੱਖ ਦੀ ਹੁੰਡੀ ਤੇ ਨਹੀਂ ਸੀ ਜੋ ਮੈਂ ਕੈਸ਼ ਕਰਵਾ ਲੈਣੀ ਸੀ। ਕੀ ਪਤਾ ਇਸ ਸਿੱਖ ਤੋਂ ਹੀ ਰਸਤੇ ਵਿੱਚ ਕਿਧਰੇ ਡਿਗ ਪਈਆਂ ਹੋਣ ਤੇ ਹੁਣ ਐਵੇਂ ਸੱਚਾ ਹੋਣ ਲਈ ਮੇਰੇ 'ਤੇ ਇਲਜ਼ਾਮ ਲਗਾ ਰਿਹਾ ਹੋਵੇ। ਗੁਰਪ੍ਰਤਾਪ ਸੂਰਜ ਪ੍ਰਕਾਸ਼ ਵਿੱਚ ਭਾਈ ਸੰਤੋਖ ਸਿੰਘ ਜੀ ਪ੍ਰਿਥੀ ਚੰਦ ਦੇ ਬਚਨਾਂ ਨੂੰ ਇਉਂ ਲਿਖਦੇ ਹਨ

ਸੁਨਿ ਕੈ ਖੁਨਸਯੋ ਊਚੇ ਕਹੈ॥
ਕਛੁ ਹੁੰਡੀ ਤੋ ਨਾਹਿ ਨ ਅਹੈ॥
ਜਿਹ ਛਿਪਾਇ ਧਨ ਕੋ ਲੇ ਆਵੋਂ॥
ਕੌਨ ਅਰਥ ਤੇ ਤਾਹਿ ਛਪਾਵੋਂ॥੧੧॥
ਕੁਛ ਲੇਖਾ ਨਹਿ ਤਿਸਕੇ ਮਾਂਹੂ॥
ਰਿਨ ਕੀ ਵਹੀ ਨ ਰਾਖੋਂ ਪਾਂਹੂ॥

ਸਿਖ ਤੇ ਗਿਰੀ ਹੋਹਿ ਮਗ ਲਯਾਵਤ॥
ਡਰਤ ਰਿਦੈ ਮੁਝ ਪਾਸ ਬਤਾਵਤ॥੧੨॥

ਜਦੋਂ ਪ੍ਰਿਥੀ ਚੰਦ ਨੇ ਪੈਰਾਂ ਤੇ ਪਾਣੀ ਹੀ ਨਾ ਪੈਣ ਦਿੱਤਾ ਤਾਂ ਅੰਤਰਜਾਮੀ ਸਤਿਗੁਰੂ ਜੀ ਨੇ ਆਪਣੇ ਘਰ ਦੇ ਸੇਵਾਦਾਰ ਨੂੰ ਬੁਲਾ ਕੇ ਜਿਸ ਤਰ੍ਹਾਂ ਉਹ ਚਿੱਠੀਆਂ ਪ੍ਰਾਪਤ ਕੀਤੀਆਂ ਉਸ ਨੂੰ ਸ਼ਾਇਰ ਇਉਂ ਬਿਆਨ ਕਰਦਾ ਹੈ :—

## ਪਉੜੀ

ਜਦੋਂ ਪ੍ਰਿਥੀ ਚੰਦ ਸੱਚ ਦੇ ਰਾਹ ਉਪਰ ਨਾ ਆਇਆ।
ਇਕ ਸਿੱਖ ਭੇਜਕੇ ਗੁਰਾਂ ਨੇ ਚੋਲਾ ਮੰਗਵਾਇਆ।
ਤੱਕ ਜਿਸ ਨੂੰ ਪ੍ਰਿਥੀ ਚੰਦ ਸੀ ਡਾਢਾ ਘਬਰਾਇਆ।
ਮਿਲ ਗਈਆਂ ਦੋਵੇਂ ਚਿੱਠੀਆਂ ਜਿਨ੍ਹਾਂ ਤਾਂਈ ਲੁਕਾਇਆ।
ਸੱਚ ਕਦੇ ਨਾ ਛਿਪਦਾ ਲਖ ਜਾਏ ਛੁਪਾਇਆ।
ਕੂੜਾ ਸਿਖ ਨਾ ਕਦੇ ਭੀ ਸਤਿਗੁਰੂ ਨੂੰ ਭਾਇਆ।
ਇਉਂ ਚੌਥੇ ਗੁਰ 'ਨਿਰਦੋਸ਼' ਜੀ ਮੁੱਖ ਤੋਂ ਫ਼ੁਰਮਾਇਆ।
ਨਾਲ ਫ਼ਰੇਬਾਂ ਕਿਸੇ ਨਾ ਪ੍ਰਮਾਰਥ ਪਾਇਆ।

ਸਤਿਗੁਰੂ ਜੀ ਨੇ ਘਰ ਦੇ ਸੇਵਕ ਨੂੰ ਕਿਹਾ ਕਿ ਪ੍ਰਿਥੀ ਚੰਦ ਦੇ ਘਰ ਜਾਵੋ ਤੇ ਸਾਡੀ ਨੌਂਹ ਬੀਬੀ ਕਰਮੋ ਨੂੰ ਕਹੋ ਕਿ ਪ੍ਰਿਥੀ ਚੰਦ ਦਾ ਉਹ ਚੋਲਾ ਦਿਉ ਜੋ ਉਹ ਕੱਪੜਿਆਂ ਦੇ ਉਪਰ ਪਹਿਨਦਾ ਹੈ। ਸੇਵਕ ਉਸੇ ਵੇਲੇ ਗਿਆ ਤੇ ਪ੍ਰਿਥੀ ਚੰਦ ਦਾ ਜਾਮਾ ਲੈ ਆਇਆ। ਗੁਰੂ ਜੀ ਨੇ ਪ੍ਰਿਥੀ ਚੰਦ ਨੂੰ ਕਿਹਾ ਹੁਣ ਆਪ ਹੀ ਜੇਬ ਵਿੱਚੋਂ ਕੱਢ ਕੇ ਫੜਾ ਦਿਉ। ਕੰਬਦੇ ਹੱਥਾਂ ਨਾਲ ਪ੍ਰਿਥੀ ਚੰਦ ਨੇ ਉਹ ਪਾਤੀਆਂ ਕੱਢੀਆਂ ਤੇ ਗੁਰਦੇਵ ਨੂੰ ਫੜਾ ਦਿੱਤੀਆਂ। ਹੁਣ ਉਸ ਨੂੰ ਗਰਕ ਹੋਣ ਵਾਸਤੇ ਧਰਤੀ ਵੇਹਲ ਨਹੀਂ ਸੀ ਦੇ ਰਹੀ। ਉਹ ਬੁੜ-ਬੁੜ ਕਰਦਾ ਗੁਰੂ ਦਰਬਾਰ ਵਿੱਚੋਂ ਚਲਾ ਗਿਆ।

ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਚਾਰ ਸਿੱਖ ਹੋਰ ਲੈ ਲਵੋ ਤੇ ਬੜੇ ਪਿਆਰ, ਸਤਿਕਾਰ ਨਾਲ ਅਰਜਨ ਦੇਵ ਜੀ ਨੂੰ ਸ੍ਰੀ ਅੰਮ੍ਰਿਤਸਰ ਲੈ ਆਵੋ। ਬਾਬਾ ਬੁੱਢਾ ਜੀ ਹੁਕਮ ਮੰਨਕੇ ਲਾਹੌਰ ਗਏ ਤੇ ਕੁਝ ਦਿਨਾਂ ਬਾਅਦ ਸ੍ਰੀ ਅਰਜਨ ਦੇਵ ਜੀ ਨੂੰ ਅੰਮ੍ਰਿਤਸਰ ਲੈ ਆਏ। ਪ੍ਰਿਥੀ ਚੰਦ ਦੀ ਚਤੁਰਾਈ ਤੇ ਅਰਜਨ ਦੇਵ ਜੀ ਦੀ ਹੁਕਮ ਵਿੱਚ ਰਹਿ ਕੇ ਕਾਰ ਕਮਾਉਣੀ ਗੁਰੂ ਰਾਮਦਾਸ ਜੀ ਪਹਿਲਾਂ ਦੇਖ ਚੁੱਕੇ ਸਨ ਤੇ ਗੁਰਗੱਦੀ ਦਾ ਫ਼ੈਸਲਾ ਵੀ ਕਰ ਚੁੱਕੇ ਸਨ। ਸੋ ਹੁਣ ਭਰੀ ਸੰਗਤ ਵਿੱਚ ਗੁਰੂ ਨਾਨਕ ਦੀ ਜੋਤਿ ਸ੍ਰੀ ਗੁਰੂ ਅਰਜਨ ਦੇਵ ਜੀ ਵਿੱਚ ਜਗਾ ਦਿੱਤੀ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਗੱਦੀ 'ਤੇ ਬਿਰਾਜਮਾਨ ਹੋ ਗਏ ਤੇ 'ਨਾਨਕ' ਪਦ ਦੇ ਅਧਿਕਾਰੀ ਹੋ ਗਏ ਤਾਂ ਇਹ ਪੰਕਤੀਆਂ ਉਚਾਰਨ ਕਰਕੇ ਇਸ ਪਾਵਨ ਸ਼ਬਦ ਨੂੰ ਸੰਪੂਰਨ ਕਰ ਦਿੱਤਾ—

**ਭਾਗ ਹੋਆ ਗੁਰਿ ਸੰਤ ਮਿਲਾਇਆ।......॥**

ਇਹ ਪਾਵਨ ਸ਼ਬਦ ਗੁਰੂ ਪ੍ਰਤੀ ਦਰਸ਼ਨਾਂ ਦੀ ਬਹਿਬਲ-ਤਾਈ, ਪ੍ਰੇਮ ਤੇ ਸਤਿਕਾਰ ਪ੍ਰਗਟ ਕਰਦਾ ਹੈ। ਗੁਰੂ ਦਰਸ਼ਨ ਕਰਨ ਤੋਂ ਉਪਰੰਤ ਜੋ ਮਨ ਦੀ ਉੱਚੀ ਅਵਸਥਾ ਹੋ ਜਾਂਦੀ ਹੈ, ਉਸ ਨੂੰ ਪ੍ਰਗਟ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਇਉਂ ਕੀਤਾ ਜਾਂਦਾ ਹੈ—

**ਛੰਦ**

ਚਿੱਠੀਆਂ ਪ੍ਰੇਮ ਦੀਆਂ ਲਿਖ ਸਤਿਗੁਰ ਵੱਲ ਪਾਈਆਂ।
ਚਿੱਠੀਆਂ ਦਰਦਾਂ ਦੀਆਂ ਪੁੱਤ ਲਿਖ ਕੇ ਪਿਤਾ ਦੇ ਵੱਲ ਪਾਈਆਂ।
ਭੁੱਖੇ ਨੈਣ ਨੇ ਗੁਰੂ ਜੀ ਤੇਰੀ ਦੀਦ ਦੇ।
ਚੰਦ ਬਣ ਗਏ ਮੇਰੇਲਈ ਤੁਸੀਂ ਈਦ ਦੇ।
ਹਾਲ ਤੱਕ ਲੌ ਆ ਆਪਣੇ ਮੁਰੀਦ ਦੇ।

ਮਨ ਵਾਰ ਵਾਰ ਲੋਚੇ।
ਦਿਲ ਕੁਝ ਭੀ ਨਾ ਸੋਚੇ।
ਦਿਓ ਹੋਰ ਨਾ ਵਿਗੋਚੇ।

ਅੱਖਾਂ ਭਰਕੇ ਡੁੱਲ੍ਹਣ ਨੂੰ ਆਈਆਂ।
ਚਿੱਠੀਆਂ ਪ੍ਰੇਮ ਦੀਆਂ ਲਿਖ ਸਤਿਗੁਰ ਵੱਲ ਪਾਈਆਂ।

ਨੂਰ ਆਪ ਜੀ ਦੇ ਮੁਖੜੇ ਤੇ ਵਰਸੇ।
ਜੀਹਦੇ ਪੀਣ ਲਈ ਬੰਬੀਹਾ ਦਿਲ ਤਰਸੇ।
ਦਿਲ ਲੋਚਦਾ ਚਰਨ ਤੇਰੇ ਪਰਸੇ।

ਧੰਨ ਰੰਗਲਾ ਉਹ ਦੇਸ਼।
ਵਸੇ ਸੱਜਣ ਹਮੇਸ਼।
ਮੇਰੀ ਜਾਂਵਦੀ ਨਾ ਪੇਸ਼।

ਰੀਝਾਂ ਦਿਨੋਂ ਦਿਨ ਜਾਣ ਕੁਮਲਾਈਆਂ।
ਚਿੱਠੀਆਂ ਪ੍ਰੇਮ ਦੀਆਂ ਲਿਖ ਸਤਿਗੁਰ ਵੱਲ ਪਾਈਆਂ।

ਕਦੋਂ ਪਊ ਹੁਣ ਮੋੜਾ ਮੇਰੇ ਪ੍ਰੀਤਮਾ।
ਦਿਲ ਹੁੰਦਾ ਜਾਵੇ ਥੋੜਾ ਮੇਰੇ ਪ੍ਰੀਤਮਾ।
ਇਕ ਘੜੀ ਦਾ ਵਿਛੋੜਾ ਮੇਰੇ ਪ੍ਰੀਤਮਾ।

ਜਾਪੇ ਜੁੱਗਾਂ ਦੇ ਸਮਾਨ।
ਆਈ ਲਬਾਂ ਉੱਤੇ ਜਾਨ।
ਜਾਣ ਨਿਕਲੇ ਪ੍ਰਾਨ।

ਤੇਰੇ ਦੀਦ ਬਿਨਾਂ ਮੇਰੇ ਸਾਂਈਆਂ।
ਚਿੱਠੀਆਂ ਪ੍ਰੇਮ ਦੀਆਂ ਲਿਖ ਸਤਿਗੁਰ ਵੱਲ ਪਾਈਆਂ।

ਮੇਰੇ ਦਿਲ ਦੇ ਕੰਵਲ ਫ਼ੁੱਲ ਖਿਲ ਗਏ।
'ਨਿਰਦੋਸ਼' ਨੂੰ ਪਿਆਰੇ ਗੁਰੂ ਮਿਲ ਗਏ।
ਮੇਰੇ ਜ਼ਖ਼ਮ ਬਿਰਹੁੰ ਦੇ ਸਾਰੇ ਸਿਲ ਗਏ।

ਕੇਵਲ ਹੋਰ ਨਾ ਉਮੰਗ।
ਇਕੋ ਸੇਵਾ ਦੀ ਤਰੰਗ।
ਅੱਠੇ ਪਹਰ ਸਤਿਸੰਗ।

ਮੈਨੂੰ ਬਖ਼ਸ਼ ਮੇਹਰਾਂ ਦਿਆ ਸਾਈਆਂ।
ਚਿੱਠੀਆਂ ਪ੍ਰੇਮ ਦੀਆਂ ਲਿਖ ਸਤਿਗੁਰ ਵੱਲ ਪਾਈਆਂ।

ਇਸ ਪ੍ਰਸੰਗ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਚਤੁਰਾਈਆਂ, ਚਲਾਕੀਆਂ ਨਾਲ ਪ੍ਰਮੇਸ਼ਵਰ ਦੀ ਮੇਹਰ ਦੇ ਪਾਤਰ ਨਹੀਂ ਬਣ ਸਕੀਦਾ। ਗੁਰਬਾਣੀ ਦਾ ਫ਼ੁਰਮਾਨ ਹੈ—

"ਚਤੁਰਾਈ ਨਹ ਚਤੁਰ ਭੁਜ ਪਾਈਐ"

ਗੁਰੂ ਦੇ ਹੁਕਮ ਵਿੱਚ ਰਹਿ ਕੇ, ਉਸਦੀ ਰਜ਼ਾ ਅਨੁਸਾਰ ਚਲ ਕੇ ਮਨ ਨਿਰਮਲ ਤੇ ਮੱਤ ਉੱਚੀ ਹੁੰਦੀ ਹੈ। ਮਨ ਨੀਵਾਂ ਹੋ ਕੇ ਨਿਮਰਤਾ ਦੇ ਘਰ ਵਿੱਚ ਆਉਂਦਾ ਹੈ।

ਪ੍ਰਸੰਗ ਲਿਖਿਆ 17. 6. 2004

# ਪ੍ਰਸੰਗ ਚੰਦੂ ਦੀ ਲੜਕੀ ਦੇ ਰਿਸ਼ਤੇ ਦਾ

ਅੱਜ ਤੋਂ ਕੁਝ ਸਮਾਂ ਪਹਿਲਾਂ ਰਿਸ਼ਤੇ ਹਮੇਸ਼ਾਂ ਲਾਗੀ ਕਰਿਆ ਕਰਦੇ ਸਨ। ਜਦੋਂ ਕਿਸੇ ਦੀ ਬੱਚੀ ਵਰ ਦੇ ਯੋਗ ਹੋ ਜਾਣੀ ਤਾਂ ਪਰਿਵਾਰ ਨੇ ਆਪਣੇ ਲਾਗੀ, ਜਿਹੜੇ ਆਮ ਤੌਰ 'ਤੇ ਨਾਈ ਬਿਰਾਦਰੀ ਨਾਲ ਸਬੰਧਿਤ ਹੁੰਦੇ ਸਨ, ਨੂੰ ਕਹਿਣਾ ਕਿ ਉਹ ਕੋਈ ਚੰਗਾ ਵਰ ਘਰ ਲੱਭ ਕੇ ਲੜਕੀ ਦਾ ਰਿਸ਼ਤਾ ਕਰ ਆਉਣ। ਸਮਾਜ ਦੇ ਉੱਚ ਵਰਗ ਦੇ ਲੋਕ ਲਾਗੀ ਦੇ ਨਾਲ ਆਪਣੇ ਕੁਲ ਪ੍ਰੋਹਿਤ ਨੂੰ ਭੇਜ ਦਿੰਦੇ ਸਨ। ਜਿੱਥੇ ਉਹ ਰਿਸ਼ਤਾ ਕਰ ਆਉਣ ਉਸ ਨੂੰ ਕਦੇ ਅਪ੍ਰਵਾਨ ਨਹੀਂ ਸੀ ਕੀਤਾ ਜਾਂਦਾ। ਲੋਕਾਂ ਨੂੰ ਇਨ੍ਹਾਂ ਲੋਕਾਂ ਉੱਤੇ ਅਥਾਹ ਵਿਸ਼ਵਾਸ਼ ਹੁੰਦਾ ਸੀ।

ਚੰਦੂ ਸ਼ਾਹ ਜ਼ਾਤ ਦਾ ਖੱਤਰੀ, ਲਾਹੌਰ ਦਾ ਰਹਿਣ ਵਾਲਾ ਸੀ ਅਤੇ ਮੁਗ਼ਲੀਆ ਹਕੂਮਤ ਵਿੱਚ ਦਿੱਲੀ ਵਿਖੇ ਕਿਸੇ ਵਿਤੀ ਮਹਿਕਮੇ ਦਾ ਉੱਚ-ਅਧਿਕਾਰੀ ਸੀ ਤੇ ਇਸ ਨੂੰ ਦੀਵਾਨ ਦੀ ਪਦਵੀ ਮਿਲੀ ਹੋਈ ਸੀ। ਮੁਗ਼ਲ ਰਾਜ ਸਮੇਂ ਤੇ ਇਸ ਤੋਂ ਪਹਿਲਾਂ ਪਠਾਨੀ ਰਾਜ ਸਮੇਂ ਅਜਿਹੇ ਮਹਿਕਮੇ ਆਮ ਕਰਕੇ ਹਿੰਦੂ ਖੱਤਰੀਆਂ ਜਾਂ ਬ੍ਰਾਹਮਣਾਂ ਕੋਲ ਹੁੰਦੇ ਸਨ। ਕਿਉਂਕਿ ਹਿਸਾਬ-ਕਿਤਾਬ ਦੇ ਮਾਮਲੇ ਵਿੱਚ ਬਾਦਸ਼ਾਹ ਮੁਸਲਮਾਨਾਂ ਨਾਲੋਂ ਹਿੰਦੂਆਂ ਨੂੰ ਜ਼ਿਆਦਾ ਸਿਆਣੇ ਸਮਝਦੇ ਸਨ। ਅਕਬਰ ਬਾਦਸ਼ਾਹ ਦਾ ਮਾਲ ਮੰਤਰੀ ਦੀਵਾਨ ਟੋਡਰ ਮੱਲ ਸੀ। ਚੰਦੂ ਵੀ ਅਕਬਰ ਬਾਦਸ਼ਾਹ ਦੇ ਸਮੇਂ ਨੌਕਰ ਹੋਇਆ ਤੇ ਜਹਾਂਗੀਰ ਦੇ ਵੇਲੇ ਇਹ ਉੱਚ ਅਹੁਦੇ 'ਤੇ ਪੁੱਜ ਚੁੱਕਾ ਸੀ। ਇਸ ਲਈ ਦਿੱਲੀ ਦੀ ਸਰਕਾਰ ਵਿੱਚ ਇਹ ਕਾਫ਼ੀ ਅਸਰ ਰਸੂਖ਼ ਰੱਖਦਾ ਸੀ।

ਇਸਦੀ ਇਕ ਲੜਕੀ ਸੀ। ਜਿਸਦਾ ਨਾਮ ਇਤਿਹਾਸ ਵਿੱਚ ਸਦਾ ਕੌਰ ਲਿਖਿਆ ਹੈ, ਜਦੋਂ ਇਹ ਵਰ ਦੇ ਯੋਗ ਹੋਈ, (ਉਸ ਸਮੇਂ ਛੋਟੀ ਉਮਰ ਵਿੱਚ ਹੀ ਵਿਆਹ ਕਰ ਦਿਆ ਕਰਦੇ ਸਨ) ਤਾਂ ਇਸ ਨੇ ਵੀ ਰਿਵਾਜ਼ ਅਨੁਸਾਰ

ਆਪਣੇ ਕੁਲ ਪ੍ਰੋਹਿਤ ਤੇ ਲਾਗੀ ਨੂੰ ਆਪਣੇ ਘਰ ਬੁਲਾਇਆ ਤੇ ਕਿਸੇ ਚੰਗੇ ਖੱਤਰੀਆਂ ਦੇ ਉੱਚ ਘਰਾਣੇ ਤੇ ਸਮਾਜ ਵਿੱਚ ਸਤਿਕਾਰੇ ਪਰਿਵਾਰ ਦੇ ਲੜਕੇ ਦੀ ਭਾਲ ਕਰਕੇ ਰਿਸ਼ਤਾ ਪੱਕਾ ਕਰਨ ਲਈ ਇਉਂ ਕਹਿਣ ਲੱਗਾ—

### ਰਸਾਲੂ

ਸੱਦਕੇ ਕੁਲ ਪ੍ਰੋਹਤ ਨੂੰ, ਚੰਦੂ ਲਗਾ ਇਉਂ ਫੁਰਮਾਨ।
ਪੰਡਤ ਜੀ ਮੇਰੀ ਗੱਲ ਨੂੰ, ਤੁਸੀਂ ਸੁਣਿਓ ਨਾਲ ਧਿਆਨ।
ਸੱਚ ਅਲਾਇਆ ਦਾਨਿਆਂ, ਇਹ ਝੂਠ ਰਤੀ ਨਾ ਜਾਨ।
ਉਡੇ ਨੀਂਦਰ ਅੱਖ 'ਚੋਂ, ਜਦੋਂ ਧੀਆਂ ਹੋਣ ਜੁਆਨ।
ਕੰਨਿਆ ਮੇਰੀ ਵਾਸਤੇ, ਵਰ ਲਭੋ ਸੁਘੜ ਸੁਜਾਨ।
ਹੋਵਣ ਐਸੇ ਜੱਗ ਤੇ, ਜੋ ਬਣਨ ਮੇਰੇ ਮਹਿਮਾਨ।
ਰਿਸ਼ਤਾ ਗੰਢਕੇ ਜਿਨ੍ਹਾਂ ਨਾਲ, ਮੇਰੀ ਉੱਚੀ ਹੋਵੇ ਸ਼ਾਨ।
ਮੈਂ ਹੋਵਾਂ ਤਦ ਹੀ ਸੁਰਖ਼ਰੂ, ਜਦੋਂ ਕਰਦਿਆਂ ਕੰਨਿਆਦਾਨ।
ਧੀ ਸੁਖੀ ਜੇਹਦੀ 'ਨਿਰਦੋਸ਼' ਜੀ, ਖ਼ੁਸ਼ ਕਿਸਮਤ ਉਹ ਇਨਸਾਨ।

ਰਿਸ਼ਤੇ ਦੀ ਭਾਲ ਵਿੱਚ ਪੰਡਿਤ ਅਤੇ ਲਾਗੀ ਦਿੱਲੀ ਤੋਂ ਚੱਲ ਪਏ। ਕਿਉਂਕਿ ਚੰਦੂ ਪੰਜਾਬੀ ਖੱਤਰੀ ਤੇ ਲਾਹੌਰ ਦਾ ਰਹਿਣ ਵਾਲਾ ਸੀ, ਇਸ ਲਈ ਇਨ੍ਹਾਂ ਪੰਜਾਬ ਦੇ ਪਿੰਡਾਂ ਤੇ ਸ਼ਹਿਰਾਂ ਵੱਲ ਮੂੰਹ ਕੀਤਾ। ਪੰਜਾਬ ਦੇ ਸ਼ਹਿਰਾਂ ਦੇ ਕਈ ਘਰ ਦੇਖੇ ਪਰ ਇਨ੍ਹਾਂ ਦੀ ਤਸੱਲੀ ਕਿਧਰੇ ਨਾ ਹੋਈ। ਜਦੋਂ ਇਹ ਲਾਹੌਰ ਆਏ ਤਾਂ ਕਿਸੇ ਗੁਰਸਿੱਖ ਨੇ ਸ੍ਰੀ ਅੰਮ੍ਰਿਤਸਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਕਲੌਤੇ ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਜੀ ਦੀ ਦੱਸ ਪਾਈ ਤਾਂ ਇਹ ਅੰਮ੍ਰਿਤਸਰ ਨੂੰ ਚੱਲ ਪਏ। ਪਹਿਲਾਂ ਬਾਹਰੋਂ ਤਸੱਲੀ ਕੀਤੀ ਫਿਰ ਗੁਰੂ ਦਰਬਾਰ ਵਿੱਚ ਆ ਗਏ। ਗੁਰੂ ਦਰਬਾਰ ਦੀ ਸ਼ੋਭਾ ਦੇਖਕੇ ਅਤੇ ਸਾਹਿਬਜ਼ਾਦੇ ਦੀ ਸੀਰਤ ਤੇ ਸੂਰਤ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੇ ਇਥੇ ਹੀ ਰਿਸ਼ਤਾ ਕਰਨ ਦਾ ਪੱਕਾ ਮਨ ਬਣਾ ਲਿਆ। ਜਦੋਂ ਦੀਵਾਨ ਦੀ ਸਮਾਪਤੀ ਹੋਈ ਤਾਂ ਪ੍ਰੋਹਿਤ ਨੇ ਗਲ ਵਿੱਚ ਪੱਲਾ ਪਾ ਕੇ ਇਉਂ ਬੇਨਤੀ ਕੀਤੀ—

## ਪਉੜੀ

ਜੋੜੇ ਹੱਥ ਪ੍ਰੋਹਤ ਨੇ ਮੁੱਖ ਤੋਂ ਫ਼ੁਰਮਾਇਆ।
ਭੇਜਿਆ ਚੰਦੂ ਲਾਲ ਦਾ, ਮੈਂ ਦਿੱਲੀਓਂ ਆਇਆ।
ਢੂੰਡ ਢੂੰਡ ਅਸੀਂ ਵੇਖਿਆ, ਇਹ ਮੁਲਕ ਸਬਾਇਆ।
ਹਰਗੋਬਿੰਦ ਦੇ ਵਾਂਗਰਾਂ, ਕੋਈ ਨਜ਼ਰ ਨਾ ਆਇਆ।
ਸੀਰਤ ਸੂਰਤ ਵਾਲੜਾ, ਦਿਲ ਡਾਢਾ ਭਾਇਆ।
ਹਰ ਇਕ ਪੱਖ ਤੋਂ ਏਸਨੂੰ, ਅਸੀਂ ਪੂਰਾ ਪਾਇਆ।
ਅੱਜ ਤੋਂ ਸਾਡਾ ਹੋ ਗਿਆ, ਮਾਂ ਗੰਗਾ ਜਾਇਆ।
'ਨਿਰਦੋਸ਼' ਨਾਂ ਖ਼ਾਲੀ ਮੋੜਿਓਂ, ਇਉਂ ਆਖ ਸੁਣਾਇਆ।

"ਸੱਚੇ ਪਾਤਸ਼ਾਹ!" ਪੰਡਿਤ ਕਹਿਣ ਲੱਗਾ, "ਮੈਂ ਦਿੱਲੀਓਂ ਆਇਆ ਹਾਂ। ਜਹਾਂਗੀਰ ਬਾਦਸ਼ਾਹ ਦੇ ਖ਼ਾਸ ਚਹੇਤੇ ਦੀਵਾਨ ਚੰਦੂ ਸ਼ਾਹ, ਜੋ ਖੱਤਰੀਆਂ ਦੀ ਉੱਚੀ ਕੁਲ 'ਢਾਈ ਘਰ' ਵਿੱਚੋਂ ਹੈ, ਨੇ ਸਾਨੂੰ ਭੇਜਿਆ ਹੈ। ਉਸਦੀ ਸੁੰਦਰ ਸੁਸ਼ੀਲ ਕੰਨਿਆ ਜੋ ਕਿ ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰ ਰਹੀ ਹੈ, ਉਸਦਾ ਨਾਮ ਸਦਾ ਕੌਰ ਹੈ, ਲਈ ਯੋਗ ਵਰ ਲੱਭਦੇ-ਲੱਭਦੇ ਇਥੇ ਆਏ ਹਾਂ। ਆਪ ਜੀ ਦੇ ਸੁੰਦਰ ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਜੀ ਵਾਸਤੇ ਅਸੀਂ ਇਹ ਰਿਸ਼ਤਾ ਕਰਨ ਲਈ ਮਨ ਬਣਾਇਆ ਹੈ। ਇਹ ਵਰ ਸਾਨੂੰ ਹਰ ਪੱਖ ਤੋਂ ਠੀਕ ਲੱਗਾ ਹੈ। ਇਸ ਲਈ ਅਸੀਂ ਹੁਣੇ ਦਿੱਲੀ ਜਾਂਦੇ ਹਾਂ ਤੇ ਸ਼ਗਨ ਲੈ ਕੇ ਵਾਪਸ ਆਉਂਦੇ ਹਾਂ। ਸਾਨੂੰ ਨਿਰਾਸ਼ ਨਹੀਂ ਕਰਨਾ।"

ਗੁਰੂ ਜੀ ਨੇ ਕੋਈ ਜੁਆਬ ਨਹੀਂ ਦਿੱਤਾ। ਗੁਰਦੇਵ ਦੀ ਚੁੱਪ ਨੂੰ ਰਜ਼ਾਮੰਦੀ ਸਮਝਕੇ ਦੋਵੇਂ ਲਾਗੀ ਮੱਥਾ ਟੇਕ ਕੇ ਦਿੱਲੀ ਨੂੰ ਰਵਾਨਾ ਹੋ ਗਏ। ਦਿੱਲੀ ਪੁੱਜ ਕੇ ਚੰਦੂ ਸ਼ਾਹ ਦੇ ਘਰ ਜਾ ਕੇ "ਜਜ਼ਮਾਨ ਵਧਾਈ ਹੋਵੇ ਕੰਨਿਆ ਵਾਸਤੇ ਵਰ ਲੱਭ ਲਿਆ ਹੈ।" ਇਹ ਸੁਣ ਕੇ ਚੰਦੂ ਸ਼ਾਹ ਬੜਾ ਖ਼ੁਸ਼ ਹੋਇਆ ਤੇ ਬੜੀ ਉਤਸੁਕਤਾ ਨਾਲ ਨਵੇਂ ਰਿਸ਼ਤੇਦਾਰਾਂ ਬਾਰੇ ਜਾਣਕਾਰੀ

ਚਾਹੀ। ਪੰਡਿਤ ਜੀ ਕਹਿਣ ਲੱਗੇ ਲੜਕਾ ਸਿੱਖਾਂ ਦੇ ਪੰਜਵੇਂ ਗੁਰੂ ਸੋਢੀ ਕੁਲ ਦੇ ਨੌਨਿਹਾਲ ਗੁਰੂ ਅਰਜਨ ਦੇਵ ਜੀ ਦਾ ਸਾਹਿਬਜ਼ਾਦਾ ਹੈ, ਜੋ ਸੀਰਤ ਤੇ ਸੂਰਤ ਪੱਖੋਂ ਅਤਿਅੰਤ ਹੀ ਸੁੰਦਰ ਹੈ। ਹੁਣ ਸ਼ਗਨ ਦੀ ਸਮੱਗਰੀ ਤਿਆਰ ਕਰੋ ਤੇ ਜਾ ਕੇ ਕੁੜਮਾਈ ਕਰ ਆਈਏ।

ਦੀਵਾਨ ਚੰਦੂ ਸ਼ਾਹ ਜੋ ਕਿ ਆਪਣੇ ਆਪ ਨੂੰ ਬਹੁਤ ਹੀ ਮਹਾਨ ਸਮਝਦਾ ਸੀ, ਇਹ ਸੁਣਕੇ ਲੋਹਾ ਲਾਖਾ ਹੋ ਗਿਆ। ਪੰਡਿਤ ਜੀ ਨੂੰ ਕਹਿਣ ਲੱਗਾ, "ਇਹ ਤੁਸੀਂ ਕੀ ਕਰ ਆਏ ਹੋ? ਕਿੱਥੇ ਮੈਂ ਤੇ ਕਿੱਥੇ ਪੂਜਾ ਦੇ ਧਾਨ 'ਤੇ ਪਲਣੇ ਵਾਲੇ ਸਿੱਖਾਂ ਦੇ ਗੁਰੂ ਅਰਜਨ ਦੇਵ। ਪੰਡਿਤ ਜੀ ਕੁਝ ਤਾਂ ਸੋਚਦੇ। ਤੁਸੀਂ ਤਾਂ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਦਿੱਤੀ ਹੈ। ਪਰ ਮੈਂ ਹੁਣ ਮਜ਼ਬੂਰ ਹਾਂ ਜੇ ਤੁਹਾਡਾ ਕਿਹਾ ਨਾ ਮੰਨਾ ਤਾਂ ਧੀ ਨੂੰ ਦੂਜਾ ਪਤੀ ਦਿਆਂ। ਪ੍ਰਸਿੱਧ ਇਤਿਹਾਸਕਾਰ ਮੈਕਾਲਿਫ਼ ਸਾਹਿਬ ਲਿਖਦੇ ਹਨ—

'O Brahman! have tested thy wisdom and knowledge in this matter. Thou desirest to put the ornamental tile of a top storey in to a gutter. Where am i Financial Minister? and where is the Guru, though he may be an object of veneration to this followers ?'

ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਅਨੁਸਾਰ—

ਇਹ ਸੁਨ ਚੰਦੂ ਹਰਖ ਨ ਲੀਨੇ।
ਕਹਤ ਭਯੋ ਤੁਮ ਠੀਕ ਨ ਕੀਨੇ।
ਇੱਟ ਚੁਬਾਰੇ ਮੋਰੀ ਲਾਈ।
ਕਹਾਂ ਭਯੋ ਜੌ ਪੂਜ ਕਰਾਈ।
ਦੇਸ ਮੁਲਕ ਨਹਿ ਰਾਜ ਦੀਵਾਨ।
ਫਕਰ ਪੂਜ ਆਈ ਹਰਖਾਨ।

(ਗੁਰਬਿਲਾਸ ਅਧਿਆਏ ਪੰਜਵਾਂ)

ਗੁੱਸੇ ਵਿੱਚ ਆਇਆ ਹੋਇਆ ਹੰਕਾਰੀ ਚੰਦੂ ਆਪਣੇ ਦੋਹਾਂ ਲਾਗੀਆਂ ਨੂੰ ਇਉਂ ਕਹਿਣ ਲੱਗਾ—

## ਬੈਂਤ

ਚੰਦੂ ਝਿੜਕ ਕੇ ਆਖਿਆ ਲਾਗੀਆਂ ਨੂੰ,
ਤੁਸੀਂ ਚੰਗੀਆਂ ਪੂਰੀਆਂ ਪਾ ਆਏ।
ਧੀ ਮੇਰੀ ਚੁਬਾਰੇ ਦੀ ਇੱਟ ਹੈਸੀ,
ਤੁਸੀਂ ਸਾਧਾਂ ਦੀ ਮੋਰੀ ਨੂੰ ਲਾ ਆਏ।
ਕੋਈ ਹੋਰ ਨਾਂ ਤੁਸਾਂ ਨੂੰ ਸਾਕ ਲੱਭਾ,
ਐਹੋ ਜੇਹਿਆਂ ਨੂੰ ਸਾਕ ਬਣਾ ਆਏ।
ਮੇਰੀ ਰਾਜ ਦਰਬਾਰ ਵਿੱਚ ਬਣੀ ਜੇਹੜੀ,
ਇੱਜ਼ਤ ਮਿੱਟੀ ਦੇ ਵਿੱਚ ਮਿਲਾ ਆਏ।
ਭਲਾ ਤੁਸਾਂ ਨੂੰ ਹੋਰ ਸਮਝਾਏ ਕੇਹੜਾ,
ਸਮਝਾਂ ਵਾਲੜੇ ਸਮਝ ਗਵਾ ਆਏ।
ਰਿੱਧੀ ਖੀਰ 'ਨਿਰਦੋਸ਼' ਜੀ ਮੈਂ ਜੇਹੜੀ,
ਧੂੜ ਓਸਦੇ ਉੱਤੇ ਸਵਾਹ ਆਏ।

ਹੰਕਾਰੀ ਚੰਦੂ ਸ਼ਾਹ, ਦੋ-ਮੂੰਹਾ ਸੱਪ, ਮਨ ਵਿੱਚ ਹੋਰ ਮੁੱਖ ਵਿੱਚ ਹੋਰ, ਦਿਲੋਂ ਖ਼ੁਸ਼ ਕਿ ਧੀ ਰਾਜ ਕਰੇਗੀ, ਸਿੱਖਾਂ ਦੀ ਮਾਤਾ ਅਖਵਾਏਗੀ, ਲੋਕ ਮੱਥੇ ਟੇਕਿਆ ਕਰਨਗੇ। ਪਰ ਬਾਹਰੋਂ ਆਪਣੀ ਫੋਕੀ ਹੈਂਕੜ ਦਿਖਾਉਣ ਲਈ ਲਾਗੀਆਂ ਨੂੰ ਕਹਿਣ ਲੱਗਾ, ਇਹ ਤੁਸੀਂ ਕੀ ਕਰ ਆਏ ਹੋ? ਕਮਲਿਓ ਤੁਹਾਨੂੰ ਕੋਈ ਹੋਰ ਘਰ ਨਹੀਂ ਲੱਭਾ। ਕਿਸੇ ਵੱਡੇ ਸਰਕਾਰੀ ਅਹੁਦੇਦਾਰ ਦਾ ਮੁੰਡਾ ਦੇਖਦੇ। ਪਰ ਚਲੋ ਜੋ ਕਰ ਆਏ ਹੋ, ਮੈਂ ਉਸ ਨੂੰ ਹੁਣ ਮੋੜਦਾ ਨਹੀਂ। ਤੁਸੀਂ ਸ਼ਗਨ ਦੀ ਰਸਮ ਖ਼ੂਬ ਗੱਜ ਵੱਜ ਕੇ ਕਰਕੇ ਆਉ। ਕਿਸੇ ਚੀਜ਼ ਦੀ ਘਾਟ ਨਾ ਰਹੇ।

ਗੁਰੂ ਘਰ ਨੂੰ ਮੋਰੀ ਤੇ ਆਪਣੇ ਆਪ ਨੂੰ ਚੁਬਾਰਾ ਕਹਿਣਾ ਇਸ ਗੱਲ ਦਾ ਦਿੱਲੀ ਦੀਆਂ ਸੰਗਤਾਂ ਨੂੰ ਭੀ ਪਤਾ ਲੱਗ ਗਿਆ। ਗੁਰਬਾਣੀ ਦਾ

ਫ਼ੁਰਮਾਨ ਹੈ, "ਹਰਿ ਜੀਉ ਹੰਕਾਰ ਨ ਭਾਵਈ ਵੇਦ ਕੂਕ ਸੁਣਾਵਹਿ॥" ਉਨ੍ਹਾਂ ਨੇ ਉਸੇ ਵੇਲੇ ਇਕ ਸਿੱਖ ਨੂੰ ਚਿੱਠੀ ਦੇ ਕੇ ਅੰਮ੍ਰਿਤਸਰ ਨੂੰ ਤੋਰ ਦਿੱਤਾ ਕਿ ਇਸ ਦੁਸ਼ਟ ਦੀ ਲੜਕੀ ਦਾ ਸਾਕ ਪ੍ਰਵਾਨ ਨਹੀਂ ਕਰਨਾ ਇਹ ਦਿੱਲੀ ਦੀ ਸੰਗਤ ਦੀ ਬੇਨਤੀ ਹੈ। ਇਸ ਨੇ ਗੁਰੂ ਘਰ ਦੀ ਤੌਹੀਨ ਕੀਤੀ ਹੈ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿੱਚ ਲਿਖਦੇ ਹਨ—

ਲਿਖ ਤੁਮ ਸਭ ਦਿਲੀ ਦੀ ਸੰਗਤ,
ਸਤਿਗੁਰ ਕੇ ਸਨਮੁਖਿ ਅਰਦਾਸਿ॥
ਸ਼ਾਹਿ ਦੀਵਾਨ ਸੁਤਾ ਕੋ ਨਾਤਾ,
ਭੇਜਯੋ ਅਹੈ ਤੁਮਾਰੇ ਪਾਸਿ॥
ਆਪ ਹੰਕਾਰੀ ਬਨਯੋ ਚੁਬਾਰਾ,
ਤੁਮਹਿ ਕਹਯੋ ਮੋਰੀ ਸੰਕਾਸਿ॥
ਬਿਨ ਸ਼ਰਧਾ ਤੇ ਮੂਰਖ ਬੋਲਯੋ,
ਇਤਆਦਿਕ ਨਿੰਦ ਕਰਿ ਹਾਸ॥੧੯॥

ਸੰਗਤ ਨੇ ਪੂਰੇ ਮਾਣ ਨਾਲ ਗੁਰਦੇਵ ਨੂੰ ਇਸ ਤਰ੍ਹਾਂ ਚਿੱਠੀ ਲਿਖੀ—

## ਕਲੀ

ਚੰਦੂ ਪਾਪੀ ਨੇ ਗੁਰੂ ਘਰ ਨੂੰ ਮੋਰੀ ਆਖ ਕੇ,
ਕਿਹਾ ਆਪਣੇ ਤਾਂਈਂ ਵਿੱਚ ਹੰਕਾਰ ਚੁਬਾਰਾ।
ਸੁਣਿਆ ਸਿਖ ਸੰਗਤ ਨੇ ਜੋ ਕੁਝ ਉਸਨੇ ਬੋਲਿਆ,
ਹਰ ਇਕ ਸਿੱਖ ਦੇ ਅੰਦਰ ਰੋਸ ਜਾਗਿਆ ਭਾਰਾ।
ਚਿੱਠੀ ਲਿਖ ਕੇ ਕਹੀਏ ਸਤਿਗੁਰ ਅਰਜਨ ਦੇਵ ਨੂੰ,
ਰਿਸ਼ਤਾ ਇਸਦੇ ਘਰ ਦਾ ਸਾਨੂੰ ਨਹੀਂ ਗਵਾਰਾ।
ਆਪਣੀ ਇੱਟ ਨੂੰ ਭਾਵੇਂ ਲਾਵੇ ਕਿਸੇ ਗੁੰਬਦਾਂ 'ਤੇ,
ਐਪਰ ਗੁਰੂ ਘਰ ਵਿੱਚ ਨਾਂ ਲਾਗੀ ਆਉਣ ਦੁਬਾਰਾ।

ਸੰਗਤ ਗੁਰੂ ਆਸਰੇ ਇਕੀ ਵਿਸਵੇ ਹੁੰਦੀ ਹੈ,
ਸੰਗਤ ਵਿੱਚ ਹੈ ਵਸਦਾ ਸੱਚਾ ਸਿਰਜਣਹਾਰਾ।
ਰਿਸ਼ਤਾ ਸਾਕਤ ਦਾ ਮਨਜ਼ੂਰ ਨਹੀਂ ਹੈ ਸੰਗਤ ਨੂੰ,
ਸਾਡਾ ਹੋਣਾ ਨਹੀਓਂ ਇਸਦੇ ਨਾਲ ਗੁਜ਼ਾਰਾ।
ਸਿੱਖੀ ਵਿੱਚ ਤਾਂ ਕੇਵਲ ਮਨ ਨੀਵਾਂ ਮੱਤ ਉੱਚੀ ਹੈ,
ਮੇਰੇ ਹਰਿ ਜੀ ਤਾਂਈਂ ਭਾਵੇਂ ਨਾਂ ਹੰਕਾਰਾ।
ਇਉਂ ਨਿਰਦੋਸ਼ ਜੀ ਸੰਗਤਾਂ ਚਿੱਠੀ ਲਿਖ ਕੇ ਸਤਿਗੁਰ ਨੂੰ,
ਭੇਜਿਆ ਅੰਮ੍ਰਿਤਸਰ ਨੂੰ ਦਿੱਲੀ ਤੋਂ ਹਰਕਾਰਾ।

ਇਧਰੋਂ ਚੰਦੂ ਦੇ ਲਾਗੀ ਸ਼ਗਨ ਸਮੱਗਰੀ ਲੈ ਕੇ ਦਿੱਲੀ ਤੋਂ ਚੱਲ ਪਏ, ਉਧਰੋਂ ਸਿੱਖ ਸੰਗਤਾਂ ਦੀ ਚਿੱਠੀ ਲੈ ਕੇ ਇਕਸਿੱਖ ਹਰਕਾਰਾ। ਇਹ ਇਤਫ਼ਾਕ ਦੀ ਗੱਲ ਸਮਝੋ ਜਦੋਂ ਦੀਵਾਨ ਚੰਦੂ ਸ਼ਾਹ ਦੇ ਲਾਗੀ ਸ੍ਰੀ ਅੰਮ੍ਰਿਤਸਰ ਪੁੱਜੇ ਸਿੱਖ ਵੀ ਚਿੱਠੀ ਲੈ ਕੇ ਪਹੁੰਚ ਗਿਆ। ਉਸ ਨੇ ਗੁਰੂ ਦਰਬਾਰ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਨਮਸਕਾਰ ਕਰਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਜੀ ਨੂੰ ਸ਼ਗਨ ਲਗਾਉਣ ਤੋਂ ਪਹਿਲਾਂ ਆਹ ਦਿੱਲੀ ਦੀ ਸੰਗਤ ਦੀ ਬੇਨਤੀ ਰੂਪ ਵਿੱਚ ਲਿਖੀ ਚਿੱਠੀ ਨੂੰ ਵਾਚ ਲਵੋ।

ਜਦੋਂ ਸਤਿਗੁਰੂ ਅਰਜਨ ਦੇਵ ਜੀ ਨੇ ਚਿੱਠੀ ਪੜ੍ਹੀ ਤਾਂ ਇਕਦਮ ਆਪਣਾ ਫ਼ੈਸਲਾ ਬਦਲ ਲਿਆ ਤੇ ਲਾਗੀਆਂ ਨਾਲ ਆਏ ਚੰਦੂ ਦੇ ਕੁਲ-ਪ੍ਰੋਹਿਤ ਨੂੰ ਬੜੇ ਸਹਜ ਭਾ ਨਾਲ ਕਹਿਣ ਲੱਗੇ, "ਪੰਡਿਤ ਜੀਉ, ਜੀ ਆਇਆਂ ਨੂੰ। ਚੰਦੂ ਸ਼ਾਹ, ਜਿਸ ਦੀ ਲੜਕੀ ਦਾ ਰਿਸ਼ਤਾ ਤੁਸੀਂ ਸਾਡੇ ਸਾਹਿਬਜ਼ਾਦੇ ਲਈ ਲੈ ਕੇ ਆਏ ਹੋ, ਉਹ ਆਪਣੇ ਆਪ ਨੂੰ ਬਹੁਤ ਅਮੀਰ ਤੇ ਮੁਗ਼ਲੀਆ ਸਰਕਾਰ ਦਾ ਉੱਚ-ਅਧਿਕਾਰੀ ਸਮਝਦਾ ਹੈ। ਅਸੀਂ ਠਹਿਰੇ ਸੰਤ ਫ਼ਕੀਰ! ਇਸ ਲਈ ਸਾਡਾ ਉਸਦਾ ਮੇਲ ਨਹੀਂ ਬਣਦਾ। ਉਸ ਨੂੰ ਕੋਈ ਆਪਣੇ ਵਰਗਾ ਉੱਚਾ ਸਰਕਾਰੀ ਅਹੁਦੇਦਾਰ ਹੀ ਲੱਭਣਾ ਚਾਹੀਦਾ ਹੈ। ਸਾਡਾ ਉਸਦਾ ਕੀ ਮੇਲ ਹੈ? ਗੁਰੂ ਨਾਨਕ ਦੇ ਦਰ ਦੀ ਤਾਂ "ਗਰੀਬੀ ਗਦਾ" ਹੈ। ਇਹ ਦਰ ਤਾਂ—

"ਨੀਚਾ ਅੰਦਰਿ ਨੀਚਿ ਜਾਤਿ ਨੀਚੀ ਹੂ ਅਤਿ ਨੀਚ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥"

ਦਾ ਹੈ। ਉਸ ਨੂੰ ਆਪਣੇ ਚੁਬਾਰੇ ਦੀ ਇੱਟ ਮੋਰੀ ਨੂੰ ਲਾਉਣ ਦੀ ਕੀ ਜ਼ਰੂਰਤ ਹੈ? ਉਹ ਇਸ ਨੂੰ ਕਿਸੇ ਉੱਚੀ ਮਮਟੀ ਜਾਂ ਕਿਸੇ ਗੁੰਬਦ ਉੱਤੇ ਲਾਵੇ ਭਾਵ ਆਪਣੇ ਤੋਂ ਵੀ ਕੋਈ ਵੱਡਾ ਮਾਇਆਧਾਰੀ ਲੱਭੇ। ਇਹ ਰਿਸ਼ਤਾ ਸਾਨੂੰ ਪ੍ਰਵਾਨ ਨਹੀਂ ਹੈ। ਸਤਿਗੁਰੂ ਜੀ ਨੇ ਕਿਹਾ ਕਿ ਜਾ ਕੇ ਸਾਡੀ ਵੱਲੋਂ ਚੰਦੂ ਸ਼ਾਹ ਨੂੰ ਕਹਿ ਦੇਣਾ—

## ਬੈਂਤ

ਗੁਰਾਂ ਆਖਿਆ ਚੰਦੂ ਨੂੰ ਆਖ ਦੇਵੋ,
ਤੈਨੂੰ ਤੇਰੀ ਮੁਬਾਰਕ ਹੈ ਸ਼ਾਨ ਸ਼ਾਹਾ।
ਅਸੀਂ ਸੰਗਤ ਦਾ ਕਿਹਾ ਨਹੀਂ ਮੋੜ ਸਕਦੇ,
ਜਿਨ੍ਹਾਂ ਤਾਂਈਂ ਨਹੀ ਸਾਕ ਪਰਵਾਨ ਸ਼ਾਹਾ।
ਸੰਗਤ ਅਸਾਂ ਤੋਂ ਵਾਰਨੇ ਜਾਂਵਦੀ ਹੈ,
ਅਸੀਂ ਉਨ੍ਹਾਂ ਦੇ ਉੱਤੋਂ ਕੁਰਬਾਨ ਸ਼ਾਹਾ।
ਆਪਣੀ ਇੱਟ ਤੂੰ ਲਾ ਚੌਬਾਰਿਆਂ ਨੂੰ,
ਸਾਡੇ ਬਹੁਤ ਹੀ ਨੀਵੇਂ ਮਕਾਨ ਸ਼ਾਹਾ।
ਸਾਡੀ ਜਿੰਦ ਸਦਕੜੇ ਉਨ੍ਹਾਂ ਉੱਤੋਂ,
ਜਿਹੜੇ ਅਸਾਂ ਤੋਂ ਵਾਰਦੇ ਜਾਨ ਸ਼ਾਹਾ।
ਮੇਰੇ ਪ੍ਰਭੂ ਨੂੰ ਭਾਵੇਂ ਹੰਕਾਰ ਨਾਹੀਂ,
ਉਥੇ ਸੋਂਹਵਦੇ ਨਿਰ ਅਭਿਮਾਨ ਸ਼ਾਹਾ।
ਕੇਵਲ ਇਕ ਅਕਾਲ ਤੇ ਓਟ ਸਾਡੀ,
ਤੈਨੂੰ ਰਾਜ ਦਾ ਹੋਊ ਗੁਮਾਨ ਸ਼ਾਹਾ।
ਉਹਦੀ ਨਜ਼ਰ ਦੇ ਵਿੱਚ 'ਨਿਰਦੋਸ਼' ਸਾਰੇ,
ਰਾਣੇ ਰੰਕ ਨੇ ਇਕ ਸਮਾਨ ਸ਼ਾਹਾ।

ਗੁਰੂ ਅਰਜਨ ਦੇਵ ਜੀ ਦਾ ਫ਼ੈਸਲਾ ਸੁਣਕੇ ਲਾਗੀ ਬੜੇ ਹੀ ਨਿਰਾਸ਼ ਹੋਏ। ਇਹ ਇਕ 'ਸਾਧ ਬਚਨ ਅਟਲਾਧਾ' ਸੀ। ਜਿਹੜਾ ਕਿਸੇ ਤਰ੍ਹਾਂ ਵੀ ਬਦਲਿਆ ਨਹੀਂ ਸੀ ਜਾ ਸਕਦਾ। ਸੋ ਉਹ ਉਹਨੀ ਹੀ ਪੈਰੀਂ ਦਿੱਲੀ ਨੂੰ ਵਾਪਸ ਚਲੇ ਗਏ ਅਤੇ ਦੀਵਾਨ ਚੰਦੂ ਸ਼ਾਹ ਨੂੰ ਉਹ ਸੁਨੇਹਾ ਦੇ ਦਿੱਤਾ ਜੋ ਗੁਰੂ ਅਰਜਨ ਦੇਵ ਜੀ ਨੇ ਲਾਗੀਆਂ ਨੂੰ ਦਿੱਤਾ ਸੀ। ਸ਼ਗਨ ਦੀ ਸਮੱਗਰੀ ਮੁੜੀ ਦੇਖ ਕੇ ਤੇ ਪ੍ਰੋਹਿਤ ਕੋਲੋਂ ਜੁਆਬ ਸੁਣਕੇ ਚੰਦੂ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਉਹ ਬਹੁਤ ਹੀ ਹੈਰਾਨ ਹੋਇਆ ਕਿ ਇਹ ਕੀ ਭਾਣਾ ਵਰਤ ਗਿਆ। ਪ੍ਰੋਹਿਤ ਨੇ ਦੱਸਿਆ ਤੁਹਾਡੇ ਕਹੇ ਬੋਲ ਹੀ ਰਿਸ਼ਤਾ ਟੁੱਟਣ ਦਾ ਕਾਰਣ ਬਣੇ ਹਨ। ਦਿੱਲੀ ਦੀ ਸਿੱਖ ਸੰਗਤ ਨੇ ਚਿੱਠੀ ਦੇ ਕੇ ਇਕ ਸਿੱਖ ਨੂੰ ਭੇਜਿਆ ਸੀ ਤੇ ਮੇਰੇ ਸਾਹਮਣੇ ਉਸ ਨੇ ਜ਼ੁਬਾਨੀ ਵੀ ਗੁਰੂ ਅਰਜਨ ਦੇਵ ਜੀ ਨੂੰ ਦਿੱਲੀ ਦੀ ਸੰਗਤ ਵੱਲੋਂ ਬੇਨਤੀ ਕਰ ਦਿੱਤੀ ਸੀ। ਉਸ ਤੋਂ ਬਾਅਦ ਗੁਰੂ ਜੀ ਨੇ ਰਿਸ਼ਤਾ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਸਾਨੂੰ ਕਿਹਾ ਕਿ ਤੁਹਾਨੂੰ ਦੱਸ ਦੇਈਏ ਕਿ ਚੰਦੂ ਚੁਬਾਰੇ ਦੀ ਇੱਟ ਮੋਰੀ ਨੂੰ ਨਾ ਲਾਵੇ ਤੇ ਕਿਸੇ ਉੱਚੇ ਥਾਂਹ 'ਤੇ ਹੀ ਲਾਵੇ।

ਲਾਗੀਆਂ ਤੋਂ ਇਹ ਬਚਨ ਸੁਣ ਕੇ ਚੰਦੂ ਦੇ ਤਨ-ਬਦਨ ਨੂੰ ਅੱਗ ਲੱਗ ਗਈ। ਉਹ ਇਕਦਮ ਕੱਪੜਿਆਂ ਤੋਂ ਬਾਹਰ ਹੋ ਗਿਆ। ਮੂੰਹ ਵਿੱਚੋਂ ਝੱਗ ਸੁੱਟਦਾ ਹੋਇਆ ਕ੍ਰੋਧ ਨਾਲ ਕਹਿਣ ਲੱਗਾ, "ਮੈਂ ਦੇਖ ਲਵਾਂਗਾ ਉਸ ਹੰਕਾਰੀ ਗੁਰੂ ਨੂੰ ਜਿਸ ਨੇ ਰਿਸ਼ਤਾ ਵਾਪਸ ਕਰਕੇ ਮੇਰੀ ਪੱਗ ਨੂੰ ਮਿੱਟੀ ਵਿੱਚ ਰੋਲ ਦਿੱਤਾ ਹੈ। ਸਮਝਦਾ ਕੀ ਹੈ ਉਹ ਆਪਣੇ ਆਪ ਨੂੰ? ਸਾਰੇ ਉਸਦੇ ਵਿਰੋਧੀ ਨੇ। ਹਿੰਦੂ ਤੇ ਮੁਸਲਮਾਨ ਧਰਮ ਦੇ ਮੁੱਖੀਏ ਉਸਦੇ ਦੁਸ਼ਮਣ ਨੇ। ਮੁਗ਼ਲ ਸਰਕਾਰ ਉਸ ਨੂੰ ਖ਼ਤਮ ਕਰਨ ਲਈ ਬਹਾਨੇ ਭਾਲਦੀ ਹੈ। ਉਸਦਾ ਸਕਾ ਭਰਾ ਪ੍ਰਿਥੀ ਚੰਦ ਉਸਦੀ ਜਾਨ ਦਾ ਵੈਰੀ ਹੈ। ਹੁਣ ਉਸ ਨੇ ਮੇਰੀ ਧੀ ਦਾ ਨਾਤਾ ਮੋੜ ਕੇ ਮੈਨੂੰ ਭਾਜੀ ਪਾ ਦਿੱਤੀ ਹੈ। ਹੁਣ ਤੇ ਵਕਤ ਹੀ ਦੱਸੇਗਾ ਜੋ ਉਸ ਨਾਲ, ਮੈਂ ਸਲੂਕ ਕਰਾਂਗਾ। ਉਸਦੇ ਅੰਦਰ ਬਲਦੇ ਭਾਂਬੜਾਂ ਨੂੰ ਸ਼ਾਇਰ ਇਉਂ ਬਿਆਨ ਕਰਦਾ ਹੈ—

## ਦਵਈਆ ਛੰਦ

ਸ਼ਗਨ ਸਮਗਰੀ ਵਾਪਸ ਲੈ ਕੇ,
ਜਦ ਲਾਗੀ ਘਰ ਆਏ।
ਚੰਦੂ ਦੇ ਦਿਲ ਭਾਂਬੜ ਮੱਚੇ,
ਪੇਸ਼ ਕੋਈ ਨਾ ਜਾਏ।
ਕਹਿੰਦਾ ਕਰ ਇਨਕਾਰ ਗੁਰਾਂ ਨੇ,
ਗਲਤੀ ਕੀਤੀ ਭਾਰੀ।
ਮੇਰੇ ਰਿਸ਼ਤੇ ਨੂੰ ਠੁਕਰਾ ਕੇ,
ਵਾਜ ਮੌਤ ਨੂੰ ਮਾਰੀ।
ਮੁਗ਼ਲ ਹਕੂਮਤ ਦੀਆਂ ਅੱਖੀਆਂ ਵਿੱਚ,
ਅੱਗੇ ਹੀ ਇਹ ਰੜਕੇ।
ਮੌਤ ਦੇ ਘਾਟ ਉਤਾਰੂੰ ਇਸ ਨੂੰ,
ਦੋਸ਼ ਕੋਈ ਮੈਂ ਮੜ੍ਹਕੇ।
ਪ੍ਰਿਥੀ ਚੰਦ ਖ਼ੁਦ ਦੁਸ਼ਮਣ ਇਸਦਾ,
ਬਣਿਆ ਬੈਠਾ ਭਾਈ।
ਉਹ ਭੀ ਚਹੁੰਦਾ ਕਿਸੇ ਤਰੀਕੇ,
ਗੁਰਗੱਦੀ ਹਥਿਆਈ।
ਇਸਦੀ ਸਿਖਿਆ ਸੁਣਕੇ ਔਖੇ,
ਪੰਡਤ ਅਤੇ ਮੌਲਾਣੇ।
ਸਭ ਨੂੰ ਆਪਣੇ ਨਾਲ ਮਿਲਾ ਕੇ,
ਇਸ ਨੂੰ ਲਾਊਂ ਟਿਕਾਣੇ।
ਵਿੱਚ ਗੁੱਸੇ ਦੇ ਪਾਗਲ ਹੋਇਆ,
ਮੁੱਠੀਆਂ ਨੂੰ ਪਿਆ ਮੀਚੇ।
ਅੱਖੀਆਂ ਦੇ ਵਿੱਚ ਖ਼ੂਨ ਉਤਰਿਆ,
ਮੁੜ ਮੁੜ ਦੰਦ ਕਰੀਚੇ।

ਪਹਿਲਾਂ ਆਕੜ ਦੇ ਵਿੱਚ ਆ ਕੇ,
ਜੇਹੜੇ ਬੋਲ ਸੀ ਬੋਲੇ।
ਕੱਖੋਂ ਹੌਲਾ ਕਰ ਗਏ ਉਸ ਨੂੰ,
ਪਾਰੇ ਵਾਂਗਰ ਡੋਲੇ।
ਤੀਰ ਕਮਾਨੋ ਬੋਲ ਜ਼ਬਾਨੋ,
ਨਿਕਲੇ ਕਦੇ ਨਾ ਮੁੜਦੇ।
ਦਿਲ ਤੇ ਸ਼ੀਸ਼ੇ ਜਦ ਟੁੱਟ ਜਾਵਣ,
ਮੁੜਕੇ ਕਦੇ ਨਾ ਜੁੜਦੇ।
ਦਿਨ ਬੁਰੇ ਜਦ ਆਉਂਦੇ ਕਹਿੰਦੇ,
ਮੱਤ ਤੇ ਪੈਂਦਾ ਪੜਦਾ।
'ਨਿਰਦੋਸ਼ਾਂ' ਨੂੰ ਤੰਗ ਜੋ ਕਰਦਾ,
ਆਪਣੀ ਅੱਗ ਵਿੱਚ ਸੜਦਾ।

ਇਸ ਘਟਨਾ ਤੋਂ ਬਾਅਦ ਚੰਦੂ ਵੀ ਉਸ ਚੰਡਾਲ ਚੌਕੜੀ ਦੇ ਨਾਲ ਰਲ ਗਿਆ, ਜਿਹੜੀ ਹਰ ਹੀਲੇ ਸਤਿਗੁਰਾਂ ਨੂੰ ਖ਼ਤਮ ਕਰਨਾ ਚਾਹੁੰਦੀ ਸੀ। ਗੁਰੂ ਅਰਜਨ ਸਾਹਿਬ ਜੀ ਦੀ ਸ਼ਹਾਦਤ ਦੇ ਕਾਰਨਾਂ ਵਿੱਚੋਂ ਇਕ ਇਹ ਵੀ ਬੜਾ ਵੱਡਾ ਕਾਰਨ ਸੀ। ਕਿਉਂਕਿ ਇਸ ਨਾਲ ਪ੍ਰਿਥੀ ਚੰਦ ਨੂੰ ਵੀ ਸ਼ਹਿ ਮਿਲ ਗਈ ਸੀ। ਪਹਿਲਾਂ ਉਹ ਆਪਣੇ ਆਪ ਨੂੰ ਗੁਰਗੱਦੀ ਦਾ ਮਾਲਕ ਸਮਝਦਾ ਸੀ। ਪਰ ਇਹ ਤੇ ਦਾਤ ਹੈ। "ਦਾਤਿ ਜੋਤਿ ਖਸਮੈ ਵਡਿਆਈ।" ਉਹ ਵੱਡਾ ਪੁੱਤਰ ਹੋਣ ਤੇ ਆਪਣਾ ਹੱਕ ਵਧੇਰੇ ਸਮਝਦਾ ਸੀ। ਦੂਸਰੇ ਆਮਦਨੀ ਦੇ ਸਾਰੇ ਵਸੀਲੇ ਹੀ ਉਸਦੇ ਹੱਥ ਵਿੱਚ ਸਨ। ਇਸ ਲਈ ਕਈ ਲਾਲਚੀ ਮਸੰਦ ਵੀ ਉਸ ਆਪਣੇ ਨਾਲ ਜੋੜ ਲਏ ਸਨ। ਪ੍ਰੰਤੂ ਗੁਰੂ ਰਾਮਦਾਸ ਜੀ ਨੇ ਇਹ ਜ਼ਿੰਮੇਵਾਰੀ ਜਿਸਦੇ ਨਾਮ ਧੁਰੋਂ ਹੀ ਲਿਖੀ ਹੋਈ ਸੀ, ਉਸੇ ਨੂੰ ਹੀ ਦਿੱਤੀ ਸੀ। ਮੀਣੇ ਨੂੰ ਭੋਡਾ ਕਹਿੰਦੇ ਸੌ ਵੱਲ ਪਾ ਕੇ ਵੀ ਮਿਲ ਪੈਂਦਾ ਹੈ, ਇਸ ਲਈ ਪ੍ਰਿਥੀ ਚੰਦ ਨੂੰ ਚੰਦੂ ਦੀ ਲੋੜ ਸੀ ਤੇ ਚੰਦੂ ਨੇ ਬਦਲਾ ਲੈਣ ਲਈ ਪ੍ਰਿਥੀ ਚੰਦ ਨੂੰ ਆਪਣੇ ਨਾਲ ਗੰਢ ਲਿਆ।

ਬਾਦਸ਼ਾਹ ਜਹਾਂਗੀਰ ਦਾ ਅਜਿਹੇ ਲੋਕਾਂ ਨੇ, ਗੁਰੂ ਅਰਜਨ ਸਾਹਿਬ ਜੀ ਨੂੰ ਸ਼ਹੀਦ ਕਰਨ ਦਾ ਕੰਮ ਹੋਰ ਅਸਾਨ ਕਰ ਦਿੱਤਾ। ਇਸੇ ਜ਼ਾਤੀ ਰੰਜਿਸ਼ ਦਾ ਸ਼ਿਕਾਰ ਹੋ ਕੇ ਚੰਦੂ ਪਾਪੀ ਨੇ ਗੁਰੂ ਸਾਹਿਬ ਜੀ ਨੂੰ ਬਾਦਸ਼ਾਹ ਦੇ ਇਸ਼ਾਰੇ 'ਤੇ ਅਸਹਿ ਤੇ ਅਕਹਿ ਕਸ਼ਟ ਦਿੱਤੇ, ਜਿਸਦੇ ਕਾਰਨ ਗੁਰੂ ਜੀ ਜੇਠ ਸੁਦੀ ਚੌਥ ਸੰਮਤ 1763 ਬਿਕ੍ਰਮੀ ਨੂੰ ਲਾਹੌਰ ਵਿਖੇ ਸ਼ਹੀਦ ਕਰ ਦਿੱਤੇ ਗਏ—

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਸੰਗ ਲਿਖਿਆ 23.7.2004

# ਸ਼ਹੀਦੀ ਸ੍ਰ. ਹਰੀ ਸਿੰਘ ਨਲੂਆ

ਸਿੱਖ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ। ਇਸਦਾ ਕੋਈ ਵੀ ਵਰਕਾ ਅਜਿਹਾ ਨਹੀਂ, ਜਿਸ ਉੱਤੇ ਕਿਸੇ ਨਾ ਕਿਸੇ ਅਜ਼ੀਮ ਸ਼ਹਾਦਤ ਦਾ ਵਰਨਣ ਨਾ ਹੋਵੇ। ਹੋਵੇ ਵੀ ਕਿਉਂ ਨਾ ਇਨ੍ਹਾਂ ਦੇ ਪ੍ਰੇਰਨਾ ਸ੍ਰੋਤ ਸ੍ਰੀ ਕਲਗੀਧਰ ਜੀ ਦੇ ਚਾਰ ਸਾਹਿਬਜ਼ਾਦੇ, ਨੌਂਵੇਂ ਤੇ ਪੰਜਵੇਂ ਗੁਰੂ ਅਤੇ ਗੁਰੂ ਕਾਲ ਦੇ ਹੋਰ ਅਨੇਕਾਂ ਸ਼ਹੀਦ ਨੇ। ਇਸੇ ਲਈ ਮੌਤ ਨਾਲ ਦਸਤ ਪੰਜਾ ਲੈਂਦਿਆਂ ਕਦੇ ਹਿਚਕਚਾਉਂਦੇ ਨਹੀਂ। ਸਗੋਂ ਇਨ੍ਹਾਂ ਨੂੰ ਲਾਲੀਆਂ ਚੜ੍ਹ ਜਾਂਦੀਆਂ ਨੇ। ਸ਼ਾਇਰ ਦੀ ਕਲਮ ਆਪ ਮੁਹਾਰੇ ਇਨ੍ਹਾਂ ਅੱਗੇ ਸ਼ਬਦਾਂ ਦੀ ਭਰੀ ਚੰਗੇਰ ਭੇਂਟ ਕਰਦੀ ਹੈ—

### ਕਬਿੱਤ

ਵੀਰ ਨੇ ਅਜੀਤ ਦੇ ਇਹ ਜਿੱਤੇ ਜਾਣ ਕੀਹਦੇ ਕੋਲੋਂ,
ਜੂਝਦੇ ਮੈਦਾਨਿ-ਜੰਗ ਵਾਰਸ ਜੁਝਾਰ ਦੇ।
ਜ਼ੋਰਾਵਰ ਫ਼ਤੇ ਸਿੰਘ ਇਹਨਾਂ ਦੀ ਪ੍ਰੇਰਨਾ ਹੈ,
ਧੌਂਸ ਨਹੀਓਂ ਕਿਸੇ ਭੀ ਵਜੀਦੇ ਦੀ ਸਹਾਰਦੇ।
ਆਰਿਆਂ ਨਾ ਚੀਰੇ ਜਾਂਦੇ, ਦੇਗਾਂ 'ਚ ਉਬਲ ਜਾਂਦੇ,
ਰੂੰ ਚਿ ਲਪੇਟੇ ਸੜ ਸੀ ਨਾ ਉਚਾਰਦੇ।
ਆਈ ਉਤੇ ਔਣ ਜਦੋਂ ਗੋਲੀਆਂ ਨਾ ਭੁੰਨ ਦਿੰਦੇ,
ਜੋ ਭੀ ਨਿਰਦੋਸ਼ ਸਿੰਘਾਂ ਤਾਂਈਂ ਨੇ ਵੰਗਾਰਦੇ।

ਇਸ ਪ੍ਰਸੰਗ ਵਿੱਚ ਜਿਸ ਮਹਾਨ ਸੂਰਬੀਰ ਯੋਧੇ ਦੀ ਸ਼ਹੀਦੀ ਦਾ ਵਰਨਣ ਹੈ ਉਸਦਾ ਨਾਮ ਹੈ ਸ੍ਰ. ਹਰੀ ਸਿੰਘ ਨਲੂਆ। ਹਰੀ ਸਿੰਘ ਉਸਦਾ

ਨਾਂ ਹੈ ਤੇ ਨਲੂਆ ਉਸਦਾ ਉਪਨਾਮ ਜਾਂ ਤਖੱਲਸ ਹੈ, ਜੋ ਉਸਦੀ ਬਹਾਦਰੀ ਨੂੰ ਦੇਖਕੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਬਖ਼ਸ਼ਿਆ। ਹਿੰਦੁਸਤਾਨ ਦਾ ਇਕ ਪੁਰਾਤਨ ਰਾਜਾ ਹੋਇਆ ਹੈ "ਨਲ" ਜੋ ਇੰਨਾ ਬਹਾਦਰ ਸੀ ਕਿ ਬਿਨਾਂ ਹਥਿਆਰਾਂ ਤੋਂ ਸ਼ੇਰ ਵਰਗੇ ਖੂੰਖਾਰ ਜਾਨਵਰ ਨੂੰ ਮਾਰ ਦਿੰਦਾ ਸੀ। ਇਸੇ ਤਰ੍ਹਾਂ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਨਾਲ ਸ਼ਿਕਾਰ ਨੂੰ ਗਏ ਸ੍ਰ. ਹਰੀ ਸਿੰਘ ਨੇ ਜੰਗਲ ਵਿੱਚੋਂ ਨਿਕਲੇ ਇਕ ਸ਼ੇਰ ਨੂੰ ਉਸਦਾ ਜਬਾੜਾ ਪਾੜਕੇ ਮਾਰ ਦਿੱਤਾ ਸੀ। ਉਸ ਦਿਨ ਇਸ ਨੂੰ ਨਲੂਏ ਦਾ ਖ਼ਿਤਾਬ ਮਿਲਿਆ।

ਸ੍ਰ. ਹਰੀ ਸਿੰਘ ਨਲੂਆ ਉਹ ਵਡਭਾਗਾ ਜਰਨੈਲ ਤੇ ਸਿੱਖ ਰਾਜ ਦਾ ਗਵਰਨਰ ਹੈ ਜਿਸ ਨੂੰ ਦੋ ਵਾਰ ਪਹਿਲਾਂ ਕਸ਼ਮੀਰ ਤੇ ਫਿਰ ਪਿਸ਼ਾਵਰ ਦੀ ਗਵਰਨਰੀ ਸਮੇਂ ਆਪਣੇ ਨਾਮ ਦਾ ਸਿੱਕਾ ਜਾਰੀ ਕਰਨ ਦਾ ਮਾਣ ਮਹਾਰਾਜਾ ਰਣਜੀਤ ਸਿੰਘ ਨੇ ਬਖ਼ਸ਼ਿਆ। ਇੰਨਾ ਮਾਣ ਸਿੱਖ ਰਾਜ ਦੇ ਕਿਸੇ ਹੋਰ ਜਰਨੈਲ ਨੂੰ ਨਹੀਂ ਮਿਲਿਆ। ਸੱਚ ਤੇ ਇਹ ਹੈ ਕਿ ਉਹ ਇਸਦੇ ਲਾਇਕ ਵੀ ਸੀ।

ਸ੍ਰ. ਹਰੀ ਸਿੰਘ ਜੀ ਦਾ ਜਨਮ ਸ਼ੁਕਰਚਕੀਆ ਮਿਸਲ ਦੇ ਕੁੰਮੇਦਾਨ ਸ੍ਰ. ਗੁਰਦਿਆਲ ਸਿੰਘ ਉਪਲ ਦੇ ਘਰ ਮਾਤਾ ਧਰਮ ਕੌਰ ਜੀਦੀ ਕੁੱਖੋਂ ਸੰਨ 1791 ਈ: ਨੂੰ ਗੁਜਰਾਂਵਾਲਾ (ਪਾਕਿਸਤਾਨ) ਵਿਖੇ ਹੋਇਆ। ਇਹ ਬੱਚਾ ਅਜੇ ਬਚਪਨ ਦੀਆਂ ਦਹਿਲੀਜ਼ਾਂ ਵੀ ਨਹੀਂ ਸੀ ਟੱਪਿਆ ਜਦੋਂ ਸੱਤ ਸਾਲ ਦੀ ਉਮਰ ਵਿੱਚ ਇਸਦੇ ਪਿਤਾ ਜੀ ਚੜ੍ਹਾਈ ਕਰ ਗਏ। ਇਹ ਆਪਣੀ ਮਾਤਾ ਜੀ ਦੇ ਨਾਲ ਆਪਣੇ ਨਾਨਕੇ ਆ ਗਿਆ, ਜਿੱਥੇ ਇਸਦੇ ਮਾਮਾ ਜੀ ਨੇ ਇਸ ਦਾ ਪਾਲਣ-ਪੋਸ਼ਣ ਕੀਤਾ। ਇਹ ਬੱਚਾ ਜਨਮ ਤੋਂ ਹੀ ਜ਼ਿਹਨ ਨਸ਼ੀਨ ਸੀ, ਇਸ ਕਰਕੇ ਸੁੱਤੇ ਸਿੱਧ ਹੀ ਵਿਦਿਆ ਤੇ ਜੰਗੀ ਕਰਤੱਬਾਂ ਵਿੱਚ ਨਿਪੁੰਨ ਹੋ ਗਿਆ। ਸੰਨ 1805 ਦੇ ਸਲਾਨਾ ਬਸੰਤੀ ਦਰਬਾਰ ਜੋ ਮਹਾਰਾਜਾ ਰਣਜੀਤ ਸਿੰਘ ਨੇ ਰੱਖਿਆ ਹੀ ਪੰਜਾਬ ਦੇ ਗੱਭਰੂਆਂ ਦੇ ਕਰਤੱਬਾਂ ਲਈ ਸੀ, ਵਿੱਚ ਇਸਦੇ ਕਰਤੱਬ ਦੇਖ ਕੇ ਤੇ ਇਸਦੀ ਬੋਲਚਾਲ ਦਾ ਢੰਗ ਦੇਖ ਕੇ

ਆਪਣੇ ਅੰਗ ਰਖਿਅਕਾਂ ਵਿੱਚ ਭਰਤੀ ਕਰ ਲਿਆ। ਆਖ਼ਿਰ ਨੂੰ ਉਨਤੀ ਕਰਦਾ ਇਹ ਨੌਜਵਾਨ ਦੋ ਸੂਬਿਆਂ ਦਾ ਗਵਰਨਰ ਤੇ ਸਿੱਖ ਫ਼ੌਜਾਂ ਦਾ ਸਿਪਾਹ-ਸਿਲਾਰ (ਕਮਾਂਡਿੰਗ-ਇਨ-ਚੀਫ਼) ਬਣ ਗਿਆ।

ਸੰਨ 1834 ਈ: ਨੂੰ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਲਾਹੌਰ ਬੁਲਾਇਆ ਤੇ ਹਮੇਸ਼ਾਂ ਲਈ ਅਫ਼ਗਾਨਾਂ ਦਾ ਹਿੰਦ 'ਤੇ ਚੜ੍ਹਾਈ ਦਾ ਦਰਵਾਜ਼ਾ ਬੰਦ ਕਰਨ ਲਈ ਪਿਸ਼ਾਵਰ ਉਪਰ ਹਮਲਾ ਕਰਨ ਦਾ ਹੁਕਮ ਦਿੰਦਿਆਂ ਕਿਹਾ ਕਿ ਕੰਵਲ ਨੌਨਿਹਾਲ ਸਿੰਘ (ਪੋਤਰਾ ਮਹਾਰਾਜਾ ਰਣਜੀਤ ਸਿੰਘ ਤੇ ਸਪੁੱਤਰ ਸ਼ਹਿਜ਼ਾਦਾ ਖੜਕ ਸਿੰਘ) ਨੂੰ ਨਾਲ ਲੈ ਕੇ ਇਕ ਅਜਿਹਾ ਕਹਿਰੀ ਹੱਲਾ ਬੋਲ ਦਿਓ ਕਿ ਮੁੜ ਅਫ਼ਗਾਨਾਂ ਨੂੰ ਇਧਰ ਝਾਕਣ ਦੀ ਹਿੰਮਤ ਨਾ ਪਵੇ। ਸ਼ੇਰੇ ਪੰਜਾਬ ਨੇ ਭਰੀ ਸਭਾ ਵਿੱਚ ਸ੍ਰ. ਨਲੂਏ ਨੂੰ ਇਉਂ ਆਖਿਆ,

## ਅਲਗੋਜ਼ੇ ਜਾਂ ਰਸਾਲੂ

ਇਕ ਦਿਨ ਸਿੰਘ ਰਣਜੀਤ ਨੇ, ਲਾ ਸ਼ਾਹੀ ਦਰਬਾਰ।
ਸੱਦਿਆ ਉਸ ਵਿੱਚ ਹਰੀ ਸਿੰਘ, ਫੌਜਾਂ ਦਾ ਸਰਦਾਰ।
ਚੱਲ ਸਾਂਭ ਪਿਸ਼ਾਵਰ ਯੋਧਿਆ, ਤੈਨੂੰ ਰਿਹਾ ਅਵਾਜ਼ਾਂ ਮਾਰ।
ਉਹਦੀ ਰਾਖੀ ਕਰਨੇ ਵਾਸਤੇ, ਤੂੰ ਕਿਲਿਆਂ ਤਾਈਂ ਉਸਾਰ।
ਹੁਣ ਮੁੜ ਨਾ ਆਏ ਕਾਬਲੋਂ, ਕੋਈ ਚੜ ਕੇ ਸ਼ਾਹ ਅਸਵਾਰ।

ਪੈਣ ਭੁਲੇਖੇ ਬਿਜਲੀਆਂ, ਤੇਰੀ ਲਿਸ਼ਕੇ ਜਦ ਤਲਵਾਰ।
ਤੇਰੇ ਸਿਰ 'ਤੇ ਹੱਥ ਅਕਾਲ ਦਾ, ਤੂੰ ਪੰਥ ਦਾ ਪਹਿਰੇਦਾਰ।
ਨਹੀਂ ਮੁੜ ਕੇ ਔਣਾ ਯੋਧਿਆ, ਇਸ ਜੱਗ ਤੇ ਦੂਜੀ ਵਾਰ।
ਨਾ ਭੁਲੂ ਕਦੇ ਭੀ ਹਿੰਦ ਨੂੰ, ਤੇਰਾ ਕੀਤਾ ਇਹ ਉਪਕਾਰ।
ਨਾਂ ਲੈ ਕੇ ਗੁਰ ਦਸ਼ਮੇਸ਼ ਦਾ, ਤੂੰ ਹੋ 'ਨਿਰਦੋਸ਼' ਤਿਆਰ।

ਸ੍ਰ. ਨਲੂਏ ਨੇ ਉਸੇ ਵੇਲੇ ਤਿਆਰੀ ਆਰੰਭ ਦਿੱਤੀ ਤੇ ਸ਼ਹਿਜ਼ਾਦਾ

ਨੌਨਿਹਾਲ ਸਿੰਘ ਨੂੰ ਨਾਲ ਲੈ ਕੇ ਪਿਸ਼ਾਵਰ 'ਤੇ ਚੜ੍ਹਾਈ ਕਰ ਦਿੱਤੀ। 6 ਮਈ 1834 ਈ: ਨੂੰ ਖ਼ਾਲਸੇ ਦਾ ਕੇਸਰੀ ਪਰਚਮ ਪਿਸ਼ਾਵਰ ਦੇ ਪ੍ਰਸਿੱਧ ਕਿਲ੍ਹੇ 'ਬਾਲਾ ਹਿਸਾਰ' 'ਤੇ ਲਹਿਰਾ ਦਿੱਤਾ ਗਿਆ ਤੇ ਇਸ ਕਿਲ੍ਹੇ ਦਾ ਨਾਮ ਬਦਲ ਕੇ ਸੁਮੇਰ ਗੜ੍ਹ ਰੱਖ ਦਿੱਤਾ। ਇਸ ਤਰ੍ਹਾਂ ਅੱਠ ਸੌ ਸਾਲ ਤੋਂ ਹਿੰਦ ਨਾਲੋਂ ਟੁੱਟ ਕੇ ਅਫ਼ਗਾਨਿਸਤਾਨ ਨਾਲ ਰਲੇ ਇਸ ਸ਼ਹਿਰ ਨੂੰ ਸ੍ਰ. ਨਲੂਆ ਨੇ ਮੁੜ ਹਿੰਦੁਸਤਾਨ ਨਾਲ ਜੋੜ ਦਿੱਤਾ। ਇਹ ਇਕ ਤੋਹਫ਼ਾ ਹੈ ਦੇਸ਼ ਨੂੰ ਜੋ ਖ਼ਾਲਸੇ ਨੇ ਹਿੰਦੁਸਤਾਨ ਦੀ ਝੋਲੀ ਵਿੱਚ ਪਾਇਆ।

ਜਦੋਂ ਕਾਬਲ ਦੇ ਬਾਦਸ਼ਾਹ ਅਮੀਰ ਦੋਸਤ ਮੁਹੰਮਦ ਖ਼ਾਨ ਨੂੰ ਇਹ ਖ਼ਬਰ ਉਸਦੇ ਸੂਹੀਏ ਨੇ ਦਿੱਤੀ ਤਾਂ ਉਸ ਨੂੰ ਸੱਤੀਂ ਕੱਪੜੀਂ ਅੱਗ ਲੱਗ ਗਈ। ਉਸ ਨੇ ਜਹਾਦ ਦੇ ਨਾਮ 'ਤੇ ਗਾਜ਼ੀਆਂ ਨੂੰ ਇਕੱਠਿਆਂ ਕਰਕੇ 11 ਮਈ 1834 ਈ: ਨੂੰ ਇਕ ਕਹਿਰੀ ਹੱਲਾ ਪਿਸ਼ਾਵਰ 'ਤੇ ਬੋਲ ਦਿੱਤਾ। ਅੱਗੇ ਸਿੰਘ ਸੂਰਮੇ ਵੀ ਹੱਥਾਂ ਵਿੱਚ ਕੱਚ ਦੀਆਂ ਵੰਗਾਂ ਨਹੀਂ ਸਨ ਪਾਈ ਬੈਠੇ। ਐਸਾ ਮੂੰਹ ਤੋੜਵਾਂ ਜੁਆਬ ਦਿੱਤਾ ਕਿ ਜਹਾਦੀਏ ਦੋ ਵੱਡੀਆਂ ਤੋਪਾਂ ਤੇ ਹੋਰ ਬਹੁਤ ਸਾਰਾ ਜੰਗੀ ਸਮਾਨ ਮੈਦਾਨ ਵਿੱਚ ਛੱਡ ਕੇ ਭੱਜ ਗਏ।

ਇਸ ਗੱਲ ਨੂੰ ਸ੍ਰ. ਹਰੀ ਸਿੰਘ ਨਲੂਆ ਵੀ ਭਲੀ ਭਾਂਤ ਜਾਣਦਾ ਸੀ ਕਿ ਕਾਬਲ ਦਾ ਬਾਦਸ਼ਾਹ ਕੰਨਾਂ ਵਿੱਚ ਕੌੜਾ ਤੇਲ ਪਾ ਕੇ ਚੁੱਪ ਕਰਕੇ ਨਹੀਂ ਬੈਠਣ ਲੱਗਾ। ਇਸ ਲਈ ਪਿਸ਼ਾਵਰ ਦੇ ਪੱਕੇ ਪ੍ਰਬੰਧ ਲਈ ਇਸਨੇ ਹੋਰ ਮਹੱਤਵਪੂਰਨ ਥਾਵਾਂ 'ਤੇ ਕਿਲ੍ਹੇ ਉਸਾਰਨੇ ਸ਼ੁਰੂ ਕਰ ਦਿੱਤੇ। ਇਲਾਕੇ ਦੇ ਪ੍ਰਬੰਧ ਲਈ ਅੱਠ ਰਜਮੈਂਟਾਂ ਇਨਫੈਂਟਰੀ (ਪੈਦਲ) ਦੀਆਂ ਦੋ ਪਲਟਨਾਂ, ਰਸਾਲੇ (ਘੋੜ ਸਵਾਰਾਂ) ਦੀਆਂ ਪੰਦਰਾਂ ਵੱਡੀਆਂ ਤੋਪਾਂ ਅਤੇ ਹੋਰ ਜੰਗੀ ਸਮਾਨ ਜਿਸ ਉੱਤੇ ਅੱਠ ਲੱਖ ਰੁਪਿਆ ਸਾਲਾਨਾ ਖ਼ਰਚ ਆਉਂਦਾ ਸੀ, ਲਾਈਆਂ।

(ਜੀਵਨ ਬ੍ਰਿਤਾਂਤ ਸ੍ਰ. ਹਰੀ ਸਿੰਘ ਨਲੂਆ, ਪੰਨਾ 200,
ਲੇਖਕ ਬਾਬਾ ਪ੍ਰੇਮ ਸਿੰਘ ਹੋਤੀ)

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਕਹਿਣ ਮੁਤਾਬਿਕ ਹੁਣ ਸ੍ਰ. ਨਲੂਏ ਨੇ ਕਾਬਲ ਦੇ ਹੁੰਦੇ ਹਮਲਿਆਂ ਨੂੰ ਪੱਕੇ ਤੌਰ 'ਤੇ ਰੋਕਣ ਲਈ ਉਨ੍ਹਾਂ ਰਸਤਿਆਂ ਉੱਤੇ ਕਿਲ੍ਹੇ ਉਸਾਰਨੇ ਆਰੰਭ ਕੀਤੇ। ਇਨ੍ਹਾਂ ਮਹੱਤਵਪੂਰਨ ਥਾਵਾਂ ਵਿੱਚੋਂ ਇਕ ਸੀ ਦਰ੍ਹਾ ਖੈਬਰ। ਇਥੇ ਜਮਰੌਦ ਦੇ ਅਸਥਾਨ 'ਤੇ ਇਕ ਬੜਾ ਭਾਰੀ ਕਿਲ੍ਹਾ ਦੋ ਮਹੀਨਿਆਂ ਦੀ ਲਗਾਤਾਰ ਮਿਹਨਤ ਨਾਲ ਤਿਆਰ ਕੀਤਾ, ਜਿਸ ਦਾ ਨਾਮ "ਫ਼ਤਹਿਗੜ੍ਹ" ਰੱਖਿਆ ਗਿਆ। ਇਹ ਸਾਰੀਆਂ ਖ਼ਬਰਾਂ ਜਦੋਂ ਬਾਦਸ਼ਾਹ ਅਮੀਰ ਦੋਸਤ ਮੁਹੰਮਦ ਖ਼ਾਨ ਨੂੰ ਪਤਾ ਲੱਗੀਆਂ ਤਾਂ ਉਹ ਇਉਂ ਤੜਪ ਉਠਿਆ—

## ਪਉੜੀ

ਜਦ ਨਲੂਏ ਜਮਰੌਦ ਵਿਚ ਇਕ ਕਿਲ੍ਹਾ ਬਣਾਇਆ।
ਉਹਦਾ ਨਾਮ ਫਤਹ ਗੜ੍ਹ ਰਖਿਆ ਜਦ ਪਾਠ ਕਰਾਇਆ।
ਉਹਦਾ ਮਹਾ ਸਿੰਘ ਸਰਦਾਰ ਨੂੰ ਕਿਲ੍ਹੇਦਾਰ ਸੀ ਲਾਇਆ।
ਤਦ ਕਾਬਲ ਦੇ ਬਾਦਸ਼ਾਹ ਨੂੰ ਕਿਸੇ ਇਉਂ ਸੁਣਾਇਆ।
ਅੱਜ ਸਿੰਘਾਂ ਨੇ ਜਮਰੌਦ ਤੇ ਪਰਚਮ ਲਹਿਰਾਇਆ।
ਰੰਗ ਕੇਸਰੀ ਓਸਦਾ ਫਬੇ ਦੂਣ ਸਵਾਇਆ।
ਸੁਣ ਦੋਸਤ ਮੁਹੰਮਦ ਖਾਨ ਨੂੰ ਬੜਾ ਗੁੱਸਾ ਆਇਆ।
ਉਹ ਅੰਦਰੋਂ ਥਰ-ਥਰ ਕੰਬਿਆ ਡਰਿਆ ਘਬਰਾਇਆ।
ਉਸ ਨਾਹਰਾ ਲਾ ਜਹਾਦ ਦਾ, ਸਭ ਨੂੰ ਭੜਕਾਇਆ।
ਪਰ ਹੋਣਾ ਉਹ 'ਨਿਰਦੋਸ਼' ਜੀ, ਜੋ ਪ੍ਰਭ ਨੂੰ ਭਾਇਆ।

ਕਾਬਲ ਦਾ ਬਾਦਸ਼ਾਹ ਦੋਸਤ ਮੁਹੰਮਦ ਖ਼ਾਨ ਇਨ੍ਹਾਂ ਖ਼ਬਰਾਂ ਨਾਲ ਤਿਲ ਮਿਲਾ ਉਠਿਆ। ਉਸ ਨੂੰ ਸਹੇ ਦੀ ਛੱਡ ਪਹੇ ਦੀ ਪੈ ਗਈ ਸੀ। ਪਿਸ਼ਾਵਰ ਤਾਂ ਹੱਥੋਂ ਨਿਕਲ ਹੀ ਗਿਆ ਹੈ ਕਿਤੇ ਕਾਬਲ ਵੀ ਨਾ ਜਾਂਦਾ ਲੱਗੇ। ਇਸ ਤੋਂ ਪਹਿਲਾਂ ਉਹ ਤਿੰਨ ਵਾਰ ਸਿੰਘਾਂ ਨਾਲ ਦਸਤ ਪੰਜਾ ਲੈ ਚੁੱਕਾ ਸੀ ਤੇ ਹਰ ਵਾਰ ਮੂੰਹ ਦੀ ਖਾਧੀ ਸੀ। ਪਰ ਐਤਕੀਂ ਉਸ ਨੇ ਇਕ

ਬਹੁਤ ਵੱਡਾ ਪੱਤਾ ਖੇਡਿਆ। ਉਸ ਨੇ ਆਪਣੇ ਪੰਜਾਂ ਹੀ ਪੁੱਤਰਾਂ ਮੁਹੰਮਦ ਅਫ਼ਜ਼ਲ ਖ਼ਾਨ, ਮੁਹੰਮਦ ਆਜ਼ਮ ਖ਼ਾਨ, ਮੁਹੰਮਦ ਅਕਬਰ ਖ਼ਾਨ, ਗੁਲਾਮ ਹੈਦਰ ਖ਼ਾਨ ਅਤੇ ਮੁਹੰਮਦ ਆਜ਼ਮ ਖ਼ਾਨ ਦੇ ਹੱਥੀਂ ਮੌਤ ਦੇ ਗਾਨੇ ਬੰਨ੍ਹ ਕੇ ਇਕ ਬਹੁਤ ਵੱਡੇ ਧਾਰਮਿਕ ਇਕੱਠ ਵਿੱਚ ਕੌਮ ਨੂੰ ਭੇਂਟ ਕਰਦਿਆਂ, ਇਕ ਬੜੀ ਭਾਰੀ ਜੋਸ਼ੀਲੀ ਤਕਰੀਰ ਕੀਤੀ। ਉਸ ਨੂੰ ਇਹ ਵੀ ਪਤਾ ਲੱਗ ਚੁੱਕਾ ਸੀ ਕਿ ਪਿਸ਼ਾਵਰ ਦੀ ਬਹੁਤ ਸਾਰੀ ਫ਼ੌਜ ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਕੰਵਲ ਨੌਨਿਹਾਲ ਸਿੰਘ ਦੀ ਸ਼ਾਦੀ ਉਪਰ ਲਾਹੌਰ ਗਈ ਹੋਈ ਅਜੇ ਮੁੜੀ ਨਹੀਂ ਤੇ ਪਿਸ਼ਾਵਰ ਦਾ ਗਵਰਨਰ ਸ੍ਰ. ਹਰੀ ਸਿੰਘ ਨਲੂਆ ਕਿਸੇ ਬੀਮਾਰੀ ਨਾਲ ਪੀੜ੍ਹਤ ਬਿਸਤਰੇ ਉਪਰ ਹੈ, ਇਸ ਲਈ ਕਾਬਲ ਦੇ ਬਾਦਸ਼ਾਹ ਨੇ ਇਸ ਮੌਕੇ ਨੂੰ ਗਨੀਮਤ ਸਮਝਕੇ, ਜਹਾਦ ਦਾ ਨਾਹਰਾ ਲਾ ਕੇ ਅਫ਼ਗਾਨੀਆਂ ਨੂੰ ਇਉਂ ਵੰਗਾਰਿਆ—

### ਮਿਰਜ਼ਾ

ਕਿਹਾ ਦੋਸਤ ਮੁਹੰਮਦ ਖ਼ਾਨ ਨੇ,
ਵਿੱਚ ਰੋਹ ਦੇ ਏਦਾਂ ਆ।
ਅਸੀਂ ਹਿੰਦ ਦੀ ਸਣੇ ਪੰਜਾਬ ਦੇ,
ਪੱਤ ਰੋਲੀ ਕਾਬਲੋਂ ਜਾ।
ਜੋ ਅੱਜ ਤੱਕ ਸਾਡੇ ਸਾਹਮਣੇ,
ਕਦੇ ਅੱਖ ਨਾ ਸਕੇ ਉਠਾ।
ਉਥੋਂ ਮੁੱਠੀ ਭਰ ਇਹ ਖ਼ਾਲਸੇ,
ਆਏ ਚੋਟ ਨਗਾਰੇ ਲਾ।
ਸਾਡੀ ਹਿੱਕ ਤੇ ਉਨ੍ਹਾਂ ਆਣਕੇ,
ਲਏ ਕਿਲ੍ਹੇ ਅਨੇਕ ਬਣਾ।
ਹਰਾ ਹੈਦਰੀ ਪੈਰਾਂ ਵਿੱਚ ਰੋਲ ਕੇ,
ਦਿਤੇ ਕੇਸਰੀ ਝੰਡੇ ਝੁਲਾ।

ਜੇ ਨਾ ਹੁਣ ਭੀ ਜਾਗੇ ਨੀਂਦਰੋਂ,
ਫਿਰ ਜਾਏਗਾ ਵਕਤ ਵਿਹਾ।
ਪੰਜੇ ਪੁੱਤ ਮੈਂ ਸੌਂਪੇ ਦੇਸ਼ ਨੂੰ,
ਗਾਨੇ ਮੌਤ ਦੇ ਹੱਥੀਂ ਸਜਾ।
ਅੱਜ ਵਾਰਕੇ ਆਪਣੀ ਜਾਨ ਨੂੰ,
ਲਵੋ ਦੇਸ਼ ਦੀ ਪੱਤ ਬਚਾ।
ਐਸਾ ਮੌਕਾ ਹੱਥ ਨਹੀਂ ਆਵਣਾ,
ਇਉਂ ਕਿਹਾ 'ਨਿਰਦੋਸ਼' ਸੁਣਾ।

ਦੋਸਤ ਮੁਹੰਮਦ ਖ਼ਾਨ ਦੀ ਇਸ ਤਕਰੀਰ ਨੇ ਜਾਦੂ ਵਾਂਗ ਅਸਰ ਕੀਤਾ। ਧਰਮ ਤੇ ਦੇਸ਼ ਦੀ ਖ਼ਾਤਿਰ ਜਾਨਾਂ ਦੇਣ ਲਈ ਅਨੇਕਾਂ ਗਾਜ਼ੀ ਮੈਦਾਨ ਵਿੱਚ ਉਤਰ ਆਏ। ਜਹਾਦ ਦੇ ਨਾਮ 'ਤੇ ਸਭ ਮੁਸਲਮਾਨੀ ਕਬੀਲੇ ਇਕੱਠੇ ਹੋ ਗਏ ਤੇ ਲੱਗੇ ਜੰਗ ਵਾਸਤੇ ਤਿਆਰੀਆਂ ਕਰਨ। ਬਾਦਸ਼ਾਹ ਨੂੰ ਆਪਣੀ ਜਿੱਤ ਹੁਣ ਯਕੀਨੀ ਦਿੱਸ ਰਹੀ ਸੀ। ਇਸ ਲਈ ਉਹ ਫੁੱਲਾ ਨਹੀਂ ਸੀ ਸਮਾ ਰਿਹਾ। ਉਹ ਸੋਚਦਾ ਸੀ ਜਮਰੌਦ ਦਾ ਕਿਲ੍ਹਾ ਤਾਂ ਕੀ ਹੁਣ ਤਾਂ ਪਿਸ਼ਾਵਰ ਵੀ ਉਸਦੀ ਮਾਰ ਨਹੀਂ ਝੱਲ ਸਕਦਾ।

ਤੀਹ ਹਜ਼ਾਰ ਦੇ ਕਰੀਬ ਜਹਾਦੀ ਤੇ ਫ਼ੌਜੀ ਮਿਰਜ਼ਾ ਸੰਮੀ ਖ਼ਾਨ ਕਮਾਂਡਿੰਗ-ਇਨ-ਚੀਫ਼ ਕਾਬਲ ਦੀ ਕਮਾਂਡ ਹੇਠ ਕੂਚ ਕਰਨ ਲਈ ਤਿਆਰ ਸਨ। ਪੰਦਰਾਂ ਅਪ੍ਰੈਲ ਸੰਨ 1837 (ਅਠਾਰ੍ਹਾਂ ਸੌ ਸੈਂਤੀ) ਨੂੰ ਫ਼ੌਜ ਨੇ ਕਾਬਲੋਂ ਚਾਲੇ ਪਾਏ ਤੇ 24 ਅਪ੍ਰੈਲ ਨੂੰ ਲੰਡੀਖ਼ਾਨੇ ਪੁੱਜੇ। ਦੋ ਦਿਨ ਫ਼ੌਜਾਂ ਨੇ ਆਪਣਾ ਥਕੇਵਾਂ ਲਾਇਆ ਅਤੇ 27 ਅਪ੍ਰੈਲ ਨੂੰ ਤਰੋ ਤਾਜ਼ਾ ਹੋ ਕੇ ਅੱਲ੍ਹਾ ਹੂ ਅਕਬਰ ਦੇ ਅਸਮਾਨ ਗੁੰਜਾਊ ਨਾਅਰਿਆਂ ਨਾਲ ਇਹ ਫ਼ੌਜੀ ਕਾਫ਼ਲਾ ਜਮਰੌਦ ਆ ਪੁੱਜਾ। ਆਉਂਦੇ ਸਾਰ ਕਿਲ੍ਹੇ ਨੂੰ ਘੇਰੇ ਵਿੱਚ ਲੈ ਲਿਆ। ਸ਼ਾਮ ਤੱਕ ਸਾਰੀ ਮੋਰਚਾਬੰਦੀ ਕਰ ਲਈ ਗਈ। 28 ਅਪ੍ਰੈਲ, ਸੰਨ 1837 ਨੂੰ ਜਦੋਂ ਸੂਰਜ ਨੇ ਆਪਣੀਆਂ ਸੁਨਹਿਰੀ ਕਿਰਨਾਂ ਨਾਲ ਰਾਤ ਦੇ ਹਨ੍ਹੇਰੇ ਤੋਂ ਬਾਅਦ

ਅਫ਼ਗਾਨਿਸਤਾਨ ਦੀ ਧਰਤੀ ਨੂੰ ਰੌਸ਼ਨ ਕੀਤਾ ਤਾਂ ਮਿਰਜ਼ਾ ਸੰਮੀ ਖ਼ਾਨ ਨੇ ਇਕ ਕਹਿਰੀ ਹੱਲਾ ਜਮਰੌਦ ਦੇ 'ਫਤਹ ਗੜ੍ਹ' ਕਿਲ੍ਹੇ ਉੱਤੇ ਇਉਂ ਬੋਲ ਦਿੱਤਾ—

## ਦਵਈਆ ਛੰਦ

ਮਿਰਜ਼ਾ ਸੰਮੀ ਖਾਨ ਸੀ ਚੜ੍ਹਿਆ,
ਚੋਟ ਨਗਾਰੇ ਲਾ ਕੇ।
ਅੱਲ੍ਹਾ ਹੂ ਅਕਬਰ ਦੇ ਨਾਹਰੇ,
ਲਾ ਅਸਮਾਨ ਗੁੰਜਾਕੇ।
ਵਿਚ ਜੋਸ਼ ਦੇ ਅਫ਼ਗਾਨਾਂ ਨੇ,
ਕਿਲ੍ਹੇ ਨੂੰ ਘੇਰਾ ਪਾਇਆ।
ਕਹਿੰਦਾ ਕਰਨਾਂ ਅੱਜ ਸਿੰਘਾਂ ਦਾ,
ਅਸਾਂ ਨੇ ਕੁਲ ਸਫ਼ਾਇਆ।
ਵਿਚ ਕਿਲ੍ਹੇ ਦੇ ਅੱਠ ਸੌ ਪੈਦਲ
ਦੋ ਸੌ ਘੋੜ ਸਵਾਰਾਂ।
ਕਰ ਅਰਦਾਸਾ ਵੀਰ ਯੋਧਿਆਂ,
ਧੂ ਲਈਆਂ ਤਲਵਾਰਾਂ।
ਜੋ ਭੀ ਕਿਲ੍ਹੇ ਦੇ ਨੇੜੇ ਢੁਕਿਆ
ਭੇਟ ਤੇਗ਼ ਦੀ ਹੋਇਆ।
ਸਿੰਘਾਂ ਦੀ ਤਲਵਾਰ ਦੇ ਅੱਗੇ,
ਨਾ ਅੱਜ ਕੋਈ ਖਲੋਇਆ।
ਫਿਰ ਤੋਪਾਂ ਨੇ ਕਿਲ੍ਹੇ ਦੀ ਕੰਧ 'ਤੇ,
ਸੁੱਟੇ ਅੱਗ ਦੇ ਗੋਲੇ।
ਐਪਰ ਸਿੰਘ ਦਸ਼ਮੇਸ਼ ਗੁਰੂ ਦੇ,
ਜ਼ਰਾ ਨਾ ਕਿਧਰੇ ਡੋਲੇ।

ਅੰਦਰੋਂ ਬਾਹਰੋਂ ਦੋਹਾਂ ਧਿਰਾਂ ਨੇ,
ਐਸੀ ਅੱਗ ਵਰਸਾਈ।
ਦੋਹਾਂ ਪਾਸਿਓਂ ਕਈ ਸੂਰਮੇ,
ਕਰ ਗਏ ਅੱਜ ਚੜ੍ਹਾਈ।
ਸ਼ਾਮਾਂ ਪਈਆਂ ਜਿੱਤ ਹਾਰ ਬਿਨ,
ਹੋਈ ਬੰਦ ਲੜਾਈ।
ਦੂਜੇ ਦਿਨ ਮੁੜ ਦੋਹਾਂ ਧਿਰਾਂ ਨੇ,
ਜਾਨ ਦੀ ਬਾਜ਼ੀ ਲਾਈ।
ਕੰਧ ਕਿਲ੍ਹੇ ਦੀ ਢਾਹੀ ਤੋਪਾਂ,
ਪਈਆਂ ਜਦ ਤ੍ਰਿਕਾਲਾਂ।
ਐਪਰ ਜ਼ਿੰਦਾ ਰਹਿਣਗੀਆਂ,
ਜੋ ਘਾਲੀਆਂ ਮਰਦਾਂ ਘਾਲਾਂ।
ਰਣ ਤੱਤੇ ਵਿੱਚ ਤੇਗਾਂ ਵਾਹੀਆਂ,
ਸੀਸ ਤਲੀ 'ਤੇ ਧਰ ਕੇ।
ਲਿਖ ਗਏ ਸਿੰਘ 'ਨਿਰਦੋਸ਼' ਖ਼ੂਨ ਨਾਲ,
ਸਿੱਖ ਇਤਿਹਾਸ ਦੇ ਵਰਕੇ।

ਦੋਵੇਂ ਦਿਨ 28 ਅਪ੍ਰੈਲ ਤੇ 29 ਅਪ੍ਰੈਲ ਨੂੰ ਬੜੀ ਹੀ ਗਹਿ ਗੱਚ ਲੜਾਈ ਹੋਈ। ਦੋਵੇਂ ਧਿਰਾਂ ਬੜੀ ਹੀ ਬਹਾਦਰੀ ਨਾਲ ਲੜੀਆਂ। ਸੂਰਮਗਤੀ ਵਿੱਚ ਅਫ਼ਗਾਨ ਯੋਧਿਆਂ ਦਾ ਵੀ ਕੋਈ ਸਾਨੀ ਨਹੀਂ। ਇਹ ਮੁਕਾਬਲਾ ਸ਼ੇਰਾਂ ਦਾ ਸ਼ੇਰਾਂ ਨਾਲ ਸੀ। ਪਰ ਦੋਹਾਂ ਪਾਸਿਆਂ ਦੀਆਂ ਫ਼ੌਜਾਂ ਦੀ ਗਿਣਤੀ ਵਿੱਚ ਜ਼ਮੀਨ-ਅਸਮਾਨ ਦਾ ਫ਼ਰਕ ਸੀ। ਇਕ ਪਾਸੇ ਤੀਹ ਹਜ਼ਾਰ ਫ਼ੌਜ ਸੀ, ਜਿਸਦੀ ਕਮਾਂਡ ਮਹਾਨ ਸੂਰਬੀਰ ਸੰਮੀ ਖ਼ਾਨ ਕਾਬਲ ਦੀਆਂ ਫ਼ੌਜਾਂ ਦਾ ਜਰਨੈਲ ਕਰ ਰਿਹਾ ਸੀ। ਦੂਸਰੇ ਪਾਸੇ ਸਿੰਘ ਸੂਰਮੇ ਕੇਵਲ ਇਕ ਹਜ਼ਾਰ ਸਨ, ਜਿਨ੍ਹਾਂ ਦਾ ਜੱਥੇਦਾਰ ਸ੍ਰ. ਹਰੀ ਸਿੰਘ ਨਲੂਏ ਦਾ ਪੁਤਰੇਲਾ ਸ੍ਰ. ਮਹਾਂ

ਸਿੰਘ ਕਰ ਰਿਹਾ ਸੀ। ਮਿਰਜ਼ਾ ਸੰਮੀ ਖ਼ਾਨ ਕੋਲ ਚਾਲ੍ਹੀ ਵੱਡੀਆਂ ਤੋਪਾਂ ਸਨ ਪਰ ਸ੍ਰ. ਮਹਾਂ ਸਿੰਘ ਕੋਲ ਕੇਵਲ ਦਸ ਵੱਡੀਆਂ ਤੋਪਾਂ ਸਨ। ਆਖ਼ਿਰ 29 ਅਪ੍ਰੈਲ ਦੀ ਸ਼ਾਮ ਨੂੰ ਵੈਰੀ ਦਲ ਦੀਆਂ ਤੋਪਾਂ ਕਿਲ੍ਹੇ ਦੀ ਇਕ ਕੰਧ ਨੂੰ ਪਾੜ ਪਾਉਣ ਵਿੱਚ ਤੇ ਮਘੋਰੇ ਕਰਨ ਵਿੱਚ ਕਾਮਯਾਬ ਹੋ ਗਈਆਂ। ਪਰ ਉਨ੍ਹਾਂ ਨੂੰ ਕਿਲ੍ਹੇ ਦੇ ਅੰਦਰ ਜਾਣ ਦੀ ਹਿੰਮਤ ਨਾ ਹੋਈ ਤੇ ਸ਼ਾਮ ਪੈਣ ਕਰਕੇ ਲੜਾਈ ਬੰਦ ਹੋ ਗਈ।

ਹੁਣ ਕਿਲ੍ਹੇਦਾਰ ਸ੍ਰ. ਮਹਾਂ ਸਿੰਘ ਕੋਲ ਦੋ ਬੜੇ ਜ਼ਰੂਰੀ ਕੰਮ ਸਨ। ਇਕ ਰਾਤੋਂ ਰਾਤ ਕਿਲ੍ਹੇ ਦੀ ਢੱਠੀ ਕੰਧ ਨੂੰ ਬਣਾਉਣਾ ਤੇ ਦੂਸਰਾ ਇਸ ਸਾਰੀ ਲੜਾਈ ਦਾ ਹਾਲ ਪਿਸ਼ਾਵਰ ਸ੍ਰ. ਹਰੀ ਸਿੰਘ ਨਲੂਏ ਨੂੰ ਪਹੁੰਚਾਉਣਾ। ਕੰਧ ਬਣਾਉਣ ਦਾ ਕੰਮ ਜਵਾਨਾਂ ਨੇ ਰਾਤੋਂ ਰਾਤ ਮੁਕੰਮਲ ਕਰ ਲਿਆ। ਸ੍ਰ. ਮਹਾਂ ਸਿੰਘ ਨੇ ਇਕ ਚਿੱਠੀ ਵਿੱਚ ਸਾਰਾ ਹਾਲ ਸ੍ਰ. ਨਲੂਏ ਨੂੰ ਲਿਖ ਦਿੱਤਾ। ਹੁਣ ਸਵਾਲ ਇਹ ਸੀ ਕਿ ਇਹ ਚਿੱਠੀ ਵੈਰੀ ਦਲ ਦੀਆਂ ਸਫ਼ਾਂ ਵਿੱਚੋਂ ਬਚ ਕੇ ਨਿਕਲਣ ਵਾਲਾ ਕੋਈ ਸੂਰਮਾ ਪਿਸ਼ਾਵਰ ਪਹੁੰਚਾਵੇ।

ਇਹ ਸੇਵਾ ਇਕ ਬੀਬੀ ਹਰਸ਼ਰਨ ਕੌਰ ਨੇ ਜੱਥੇਦਾਰ ਜੀ ਕੋਲੋਂ ਮੰਗ ਕੇ ਲਈ। ਜੋ ਕਿ ਸੂਹੀਆ ਵਿਭਾਗ ਦੀ ਇਕ ਪ੍ਰਮੁੱਖ ਕਾਰਕੁੰਨ ਸੀ। ਇਸ ਬੀਬੀ ਨੇ ਕਿਹਾ ਕਿ ਇਸ ਵੇਲੇ ਕਿਲ੍ਹੇ ਦੇ ਅੰਦਰ ਇਕ ਇਕ ਜਵਾਨ ਦੀ ਜ਼ਰੂਰਤ ਹੈ ਤੇ ਸਿੱਖੀ ਵੇਸ ਵਿੱਚ ਦੁਸ਼ਮਣ ਦਲਾਂ ਨੂੰ ਚੀਰ ਕੇ ਨਿਕਲਣਾ ਅਸਾਨ ਨਹੀਂ। ਮੈਨੂੰ ਪਸ਼ਤੋ ਵੀ ਚੰਗੀ ਤਰ੍ਹਾਂ ਆਉਂਦੀ ਹੈ। ਇਸ ਲਈ ਵੈਰੀ ਨੂੰ ਕੋਈ ਸ਼ੱਕ ਵੀ ਨਹੀਂ ਪਵੇਗਾ। ਉਸਨੇ ਅਫ਼ਰੀਦਣਾਂ ਦਾ ਭੇਸ ਕੀਤਾ ਤੇ ਘੋੜੀ 'ਤੇ ਚੜ੍ਹ ਕੇ ਤੜਕੇ ਦੋ ਵਜੇ ਪਿਸ਼ਾਵਰ ਪੁੱਜ ਗਈ। ਉਸੇ ਵੇਲੇ ਸ੍ਰ. ਨਲੂਏ ਨੂੰ ਜਾ ਜਗਾਇਆ ਤੇ ਚਿੱਠੀ ਦੇ ਕੇ ਇਉਂ ਕਹਿਣ ਲੱਗੀ—

## ਰਸਾਲੂ

ਪਹੁੰਚੀ ਵਿੱਚ ਪਿਸ਼ੌਰ ਦੇ, ਉਹ ਕਰ ਅਫ਼ਰੀਦਣ ਭੇਸ।
ਸੀ ਨਾਮ ਜੀਹਦਾ ਹਰਸਰਨ ਕੌਰ, ਤੇ ਚੜ੍ਹਾਈ ਉਮਰ ਵਰੇਸ।

ਉਸ ਦੱਸੀ ਜੰਗ ਜਮਰੌਦ ਦੀ, ਫਿਰ ਹੋ ਨਲੂਏ ਦੇ ਪੇਸ਼।
ਉਥੇ ਲੋੜ ਤੇਰੀ ਅੱਜ ਪਿਤਾ ਜੀ, ਆਹ ਪੜ੍ਹ ਲੌ ਆਪ ਸੰਦੇਸ਼।
ਉਥੇ ਤੇਗ ਜੋ ਵਾਹੀ ਖ਼ਾਲਸੇ, ਰੱਖੂ ਵੈਰੀ ਯਾਦ ਹਮੇਸ਼।
ਸਿੰਘ ਹਾਰਨ ਕਦੇ ਨਾ ਹੌਂਸਲਾ, ਸਾਨੂੰ ਗੁਰੂਆਂ ਦਾ ਉਪਦੇਸ਼।
ਉਨ੍ਹਾਂ ਢੱਠੀ ਕੰਧ ਬਣਾ ਲਈ, ਸੀ ਕਰਕੇ ਯਤਨ ਵਿਸ਼ੇਸ਼।
ਪਰ ਵਿੱਚ ਕਿਲ੍ਹੇ ਨਾ ਕਰ ਸਕੇ, ਦੁਸ਼ਮਣ ਅੱਜ ਪਰਵੇਸ਼।
ਸਿੰਘ ਕਹਿੰਦੇ ਅਸੀਂ ਮੁਕਾਵਣਾ, ਇਹ ਨਿਤ ਦਾ ਪਿਆ ਕਲੇਸ਼।
ਸਾਡੀ ਲਾਜ ਰੱਖੂ 'ਨਿਰਦੋਸ਼' ਜੀ, ਉਥੇ ਆਪ ਗੁਰੂ ਦਸਮੇਸ਼।

ਇਸ ਬੀਬੀ ਹਰਸਰਨ ਕੌਰ ਨੇ ਸ੍ਰ. ਹਰੀ ਸਿੰਘ ਨਲੂਏ ਕੋਲੋਂ ਆਪਣੇ ਪਤੀ ਸਮੇਤ ਅੰਮ੍ਰਿਤ ਛਕਿਆ ਸੀ। ਇਸ ਬੀਬੀ ਦੇ ਪਤੀ ਦਾ ਨਾਮ ਭੀਮ ਬਲੀ ਸਿੰਘ ਸੀ। ਛੇਵੇਂ ਪਾਤਸ਼ਾਹ ਦਾ ਇਕ ਸਿੱਖ ਭਾਈ ਮੋਹਰੀ ਜੀ ਹੋਇਆ ਹੈ, ਜਿਸ ਨੇ ਅੰਮ੍ਰਿਤਸਰ ਦੀ ਪਹਿਲੀ ਲੜਾਈ ਵਿੱਚ ਇਕ ਲੱਕੜ ਦੀ ਤੋਪ ਬਣਾ ਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੇਂਟ ਕੀਤੀ ਸੀ। ਖੇਮਕਰਨ ਜ਼ਿਲ੍ਹਾ ਅੰਮ੍ਰਿਤਸਰ ਦੇ ਉਸ ਖ਼ਾਨਦਾਨ ਦੀ ਇਹ ਬਾਲੜੀ ਸੀ ਜੋ ਸ੍ਰ. ਹਰੀ ਸਿੰਘ ਨੂੰ ਆਪਣਾ ਧਰਮ ਪਿਤਾ ਮੰਨਦੀ ਸੀ।

(ਸਪਤਾਹਿਕ ਅਵਾਜ਼ੇ-ਕੌਮ ਸਤੰਬਰ 1986 ਯੂ.ਕੇ.
ਲੇਖਕ ਭਾਈ ਵਰਿਆਮ ਸਿੰਘ)

ਉਸ ਵੇਲੇ ਸ੍ਰ. ਹਰੀ ਸਿੰਘ ਸਖ਼ਤ ਬੀਮਾਰ ਸੀ ਤੇ ਜ਼ਿੰਦਗੀ-ਮੌਤ ਦਾ ਘੋਲ ਘੁਲ ਰਿਹਾ ਸੀ। ਚਿੱਠੀ ਪੜ੍ਹਕੇ ਸਾਰੀ ਬੀਮਾਰੀ ਭੁੱਲ ਗਈ ਤੇ ਆਪਣੇ ਹੱਥਾਂ ਨਾਲ ਤਿਆਰ ਕਰਵਾਏ ਜਮਰੌਦ ਦੇ ਕਿਲ੍ਹੇ ਦੀ ਰਾਖੀ ਲਈ ਉਸੇ ਵੇਲੇ ਤਿਆਰੀ ਦਾ ਹੁਕਮ ਦੇ ਦਿੱਤਾ। ਪਿਸ਼ਾਵਰ ਵਿੱਚ ਉਸ ਸਮੇਂ ਬਹੁਤ ਹੀ ਥੋੜ੍ਹੀ ਫ਼ੌਜ ਸੀ। ਸ੍ਰ. ਨਲੂਏ ਨੇ ਸ੍ਰ. ਮਹਾਂ ਸਿੰਘ ਦਾ ਖ਼ਤ ਤੇ ਆਪਣੇ ਵੱਲੋਂ ਇਕ ਹੋਰ ਖ਼ਤ ਲਿਖਕੇ ਉਸੇ ਵੇਲੇ ਇਕ ਤੇਜ ਸਾਂਢਣੀ ਸਵਾਰ ਨੂੰ ਲਾਹੌਰ ਤੋਰ ਦਿੱਤਾ ਤਾਂ ਜੋ ਮਹਾਰਾਜਾ ਰਣਜੀਤ ਸਿੰਘ ਬਾਕੀ ਫ਼ੌਜ ਲੈ ਕੇ ਛੇਤੀ ਪਹੁੰਚ

ਜਾਵੇ। ਇਸ ਤੋਂ ਪਹਿਲਾਂ ਵੀ ਉਹ ਦੋ ਖ਼ਤ ਇਸ ਨਾਜ਼ੁਕ ਸਥਿਤੀ ਬਾਰੇ ਸ਼ੇਰੇ ਪੰਜਾਬ ਨੂੰ ਲਿਖ ਚੁੱਕਾ ਸੀ। ਪਰ ਧਿਆਨ ਸਿੰਘ ਡੋਗਰਾ ਸ੍ਰ. ਨਲੂਏ ਨੂੰ ਸਰਕਾਰ ਦੀਆਂ ਨਜ਼ਰਾਂ ਵਿੱਚੋਂ ਡੇਗਣਾ ਚਾਹੁੰਦਾ ਸੀ। ਇਸ ਲਈ ਉਸ ਨੇ ਉਹ ਦੋਵੇਂ ਖ਼ਤ ਮਹਾਰਾਜਾ ਰਣਜੀਤ ਸਿੰਘ ਤੱਕ ਪੁੱਜਣ ਨਾ ਦਿੱਤੇ।

ਸ੍ਰ. ਹਰੀ ਸਿੰਘ ਨੇ ਪਿਸ਼ਾਵਰ ਦੀ ਸਾਰੀ ਫ਼ੌਜ ਜੋ ਉਥੇ ਹਾਜ਼ਰ ਸੀ, ਨੂੰ ਨਾਲ ਲੈ ਕੇ ਜਮਰੌਦ ਦੇ ਕਿਲ੍ਹੇ ਦੀ ਰਾਖੀ ਅਤੇ ਕਾਬਲ ਦੀਆਂ ਫ਼ੌਜਾਂ ਨੂੰ ਭਾਜੀ ਪੌਣ ਲਈ ਇਉਂ ਚੜ੍ਹਾਈ ਕਰ ਦਿੱਤੀ—

## ਕਲੀ

ਚਿੱਠੀ ਪੜ੍ਹਕੇ ਮਹਾਂ ਸਿੰਘ ਦੀ ਨਲੂਏ ਸ਼ੇਰ ਨੇ,
ਕਰ ਲਈ ਵੱਲ ਜਮਰੌਦ ਦੇ ਓਸੇ ਵਕਤ ਤਿਆਰੀ।
ਆਪਣੇ ਸਿੰਘਾਂ ਤਾਂਈਂ ਅੱਜ ਬਿਪਤਾ ਵਿੱਚ ਵੇਖ ਕੇ,
ਭੁੱਲ ਗਈ ਆਪਣੀ ਸਿੰਘ ਨੂੰ ਆਪਣੇ ਆਪ ਬੀਮਾਰੀ।
ਭੇਜਿਆ ਉਸੇ ਵੇਲੇ ਹੀ ਇਕ ਸਿੰਘ ਵੱਲ ਲਾਹੌਰ ਦੇ,
ਚਿੱਠੀ ਵਿੱਚ ਲਿਖ ਭੇਜੀ ਖੋਲ੍ਹ ਹਕੀਕਤ ਸਾਰੀ।
ਫ਼ੌਜਾਂ ਤੋਪਾਂ ਲੈ ਕੇ ਝਟ ਪਟ ਸ਼ਹਿਰ ਪਿਸ਼ੌਰ ਤੋਂ,
ਨਲੂਆ ਸ਼ੇਰ ਚੜ੍ਹ ਪਿਆ ਘੋੜੇ ਕਰ ਅਸਵਾਰੀ।
ਦੂਣੇ ਹੋਏ ਹੌਂਸਲੇ ਕਿਲ੍ਹੇ 'ਚ ਬੈਠੇ ਸਿੰਘਾਂ ਦੇ,
ਪੁੱਜ ਜਮਰੌਦ ਜਾਂ ਨਲੂਏ ਚੋਟ ਨਗਾਰੇ ਮਾਰੀ।
ਐਸੇ ਹੱਥ ਦਿਖਾਏ ਸਿੰਘਾਂ ਨੇ ਅਫ਼ਗਾਨਾਂ ਨੂੰ,
ਗਾਜ਼ੀ ਭੱਜ ਗਏ ਰਣ 'ਚੋਂ ਕਰਕੇ ਜਾਨ ਪਿਆਰੀ।
ਚੌਦਾਂ ਤੋਪਾਂ ਉਪਰ ਕਰ ਲਿਆ ਕਬਜ਼ਾ ਸਿੰਘਾਂ ਨੇ,
ਹੋਰ ਭੀ ਅਸਲਾ ਉਨ੍ਹਾਂ ਹੱਥ ਆ ਗਿਆ ਭਾਰੀ।
ਦਰਾ ਖੈਬਰ ਦੇ ਵਿਚ ਲੁਕਿਆਂ ਹੋਇਆਂ ਪਠਾਨਾਂ ਨੇ,
ਗੋਲੀ ਪਿਛਲੇ ਪਾਸਿਓਂ ਨਲੂਏ ਦੇ ਸੀ ਮਾਰੀ।

ਚੱਲੇ ਖ਼ੂਨ ਫ਼ੁਹਾਰੇ ਫਿਰ ਭੀ ਅਣਖੀ ਯੋਧੇ ਨੇ,
ਡਾਢੇ ਜ਼ਖ਼ਮ ਦੇ ਹੁੰਦਿਆਂ ਹਿੰਮਤ ਨਾ ਪਰ ਹਾਰੀ।
ਆ ਕੇ ਵਿੱਚ ਕਿਲ੍ਹੇ ਦੇ ਕਰ ਗੱਲਾਂ ਸਰਦਾਰਾਂ ਨਾਲ,
ਨਲੂਏ ਦੇ ਨਿਰਦੋਸ਼ ਜੀ ਭੌਰ ਉਡਾਰੀ ਮਾਰੀ।

ਸ੍ਰ. ਹਰੀ ਸਿੰਘ ਨਲੂਏ ਦੇ ਪਿਸ਼ਾਵਰ ਤੋਂ ਜਮਰੌਦ ਪਹੁੰਚਣ ਨਾਲ ਜੰਗ ਦਾ ਨਕਸ਼ਾ ਹੀ ਬਦਲ ਗਿਆ। ਜਿੱਥੇ ਸਿੰਘਾਂ ਦੇ ਹੌਂਸਲੇ ਦੂਣੇ ਹੋ ਗਏ, ਉਥੇ ਪਠਾਣਾਂ ਦੀ ਮਾਂ ਮਰ ਗਈ। ਕਿਉਂਕਿ ਸ੍ਰ. ਹਰੀ ਸਿੰਘ ਦੇ ਨਾਮ ਦੀ ਹੀ ਪਠਾਣਾਂ ਵਿੱਚ ਇੰਨੀ ਦਹਿਸ਼ਤ ਸੀ ਕਿ ਰੋਂਦੇ ਬੱਚੇ ਚੁੱਪ ਕਰ ਜਾਂਦੇ ਸਨ। ਹੁਣ ਜਦੋਂ ਮੈਦਾਨੇ-ਜੰਗ ਵਿੱਚ ਨਲੂਏ ਦੀ ਤਲਵਾਰ ਨੇ ਜੌਹਰ ਦਿਖਾਏ ਤਾਂ ਭਜਦੇ ਹੋਏ ਪਠਾਣਾਂ ਨੂੰ ਰਾਹ ਨਾ ਲੱਭਾ। ਉਨ੍ਹਾਂ ਦੇ ਪੈਰ ਉਨ੍ਹਾਂ ਦੀਆਂ ਸੁਥਣਾਂ ਵਿੱਚ ਫਸ ਫਸ ਜਾਂਦੇ ਸਨ। ਚੌਦਾਂ ਵੱਡੀਆਂ ਤੋਪਾਂ ਤੇ ਹੋਰ ਬਹੁਤ ਸਾਰਾ ਜੰਗੀ ਸਮਾਨ ਸਿੰਘਾਂ ਦੇ ਹੱਥ ਲੱਗਾ। ਭੱਜੇ ਜਾਂਦੇ ਪਠਾਣਾਂ ਦੇ ਮਗਰ ਸ੍ਰ. ਨਿਧਾਨ ਸਿੰਘ ਪੰਜ-ਹੱਥਾਂ ਤੇ ਉਸ ਦੇ ਜੱਥੇ ਦੇ ਕੁਝ ਮਨਚਲੇ ਸਿੰਘ ਦਰ੍ਹਾ ਖੈਬਰ ਵਿੱਚ ਜਾ ਵੜੇ। ਸ੍ਰ. ਨਲੂਆ ਉਨ੍ਹਾਂ ਦੀ ਹਿਫ਼ਾਜ਼ਤ ਲਈ ਆਪਣੇ ਅੰਗ ਰਖਿਅਕਾਂ ਦੇ ਨਾਲ ਦਰ੍ਹਾ ਖੈਬਰ ਵਿੱਚ ਜਾ ਵੜਿਆ। ਇਕ ਪਠਾਣ ਜੋ ਇਕ ਚਟਾਨ ਦੇ ਪਿੱਛੇ ਲੁਕਿਆ ਹੋਇਆ ਸੀ, ਉਸ ਨੇ ਆਪਣੀ ਦੋ-ਨਾਲੀ ਬੰਦੂਕ ਨਾਲ ਪਿਛਲੇ ਪਾਸਿਓਂ ਫ਼ਾਇਰ ਕੀਤਾ ਜਿਸ ਕਰਕੇ ਸ੍ਰ. ਹਰੀ ਸਿੰਘ ਆਪਣੇ ਘੋੜੇ ਦੀ ਧੌਣ ਉਪਰ ਲੁੜਕ ਗਿਆ। ਜੇ ਗੋਲੀ ਸਾਹਮਣੇ ਤੋਂ ਲੱਗਦੀ ਤਾਂ ਸ੍ਰ. ਹਰੀ ਸਿੰਘ ਨੇ ਪਿਛਲੇ ਪਾਸੇ ਨੂੰ ਡਿੱਗਣਾ ਸੀ। ਬਹੁਤੇ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਗੋਲੀ ਡੋਗਰੇ ਭਰਾਵਾਂ ਨੇ ਆਪਣੇ ਖਰੀਦੇ ਹੋਏ ਕਿਸੇ ਪਠਾਣ ਕੋਲੋਂ ਮਰਵਾਈ। ਇਸ ਗੱਲ ਦੀ ਪੁਸ਼ਟੀ ਲਈ ਦੋ ਦਲੀਲਾਂ ਕਾਫ਼ੀ ਨੇ। ਪਹਿਲੀ ਕਿ ਸਰਦਾਰ ਦਾ ਗੋਲੀ ਲੱਗਣ ਤੇ ਘੋੜੇ ਦੀ ਧੌਣ ਤੇ ਲੁੜਕਣਾ। ਦੂਸਰੇ ਪਿਸ਼ਾਵਰ ਦੇ ਹਾਕਮ ਯਾਰ ਮੁਹੰਮਦ ਖ਼ਾਨ ਨੇ ਲਾਹੌਰ ਦਰਬਾਰ ਦਾ ਸਾਢੇ ਤੇਰਾਂ ਲੱਖ ਰੁਪਿਆ ਦੇਣਾ ਸੀ। ਪਿਸ਼ਾਵਰ ਦੀ

ਦੀਵਾਨੀ ਤੇ ਮਾਲ ਦਾ ਪ੍ਰਬੰਧ ਧਿਆਨ ਸਿੰਘ ਡੋਗਰੇ ਦੇ ਭਰਾ ਰਾਜਾ ਗੁਲਾਬ ਸਿੰਘ ਕੋਲ ਸੀ, ਉਸ ਨੇ ਸ੍ਰ. ਨਲੂਏ ਦੀ ਸ਼ਹਾਦਤ ਤੋਂ ਬਾਅਦ ਯਾਰ ਮੁਹੰਮਦ ਨੂੰ ਮੁਆਫ਼ ਕਰ ਦਿੱਤਾ।

(ਤਵਾਰੀਖ਼ ਗੁਰੂ ਖ਼ਾਲਸਾ ਭਾਗ ਦੂਜਾ, ਪੰਨਾ 300,
ਲੇਖਕ ਗਿਆਨੀ ਗਿਆਨ ਸਿੰਘ ਜੀ)

ਖ਼ਾਲਸੇ ਲਈ ਇਹ ਅਸਹਿ ਸੱਟ ਸੀ। ਸੱਚ ਪੁੱਛੋਂ ਤਾਂ ਇਸ ਦਿਨ ਤੋਂ ਬਾਅਦ ਸਿੱਖ ਰਾਜ ਦਾ ਸੂਰਜ ਢਲਣਾ ਸ਼ੁਰੂ ਹੋ ਗਿਆ। ਇਸ ਤੋਂ ਬਾਅਦ ਕੋਈ ਵੀ ਇਲਾਕਾ ਸਿੱਖ ਰਾਜ ਵਿੱਚ ਸ਼ਾਮਿਲ ਨਾ ਹੋ ਸਕਿਆ। ਸ੍ਰ. ਹਰੀ ਸਿੰਘ ਦੇ ਸਰੀਰ ਵਿੱਚੋਂ ਖ਼ੂਨ ਪਰਨਾਲੇ ਵਾਂਗ ਵਗਿਆ ਸੀ। ਪਰ ਬਹਾਦਰ ਸ਼ੇਰ ਨੇ ਹਿੰਮਤ ਨਾ ਹਾਰੀ ਤੇ ਆਪਣੇ ਘੋੜੇ ਸਮੇਤ ਵਾਪਸ ਜਮਰੌਦ ਦੇ ਕਿਲ੍ਹੇ ਵਿੱਚ ਆ ਗਿਆ। ਉਸ ਵੇਲੇ ਦਾ ਨਕਸ਼ਾ ਪ੍ਰਸਿੱਧ ਕਿੱਸਾਕਾਰ ਕਾਦਰ ਯਾਰ ਖ਼ਾਂ ਇਉਂ ਖਿਚਦਾ ਹੈ—

ਨੱਠ ਨਿਕਲ ਚਲ ਘੋੜਿਆ ਕਿਲ੍ਹੇ ਦੇ ਵੱਲ,
ਅਸਾਂ ਪਾਵਣਾਂ ਨਹੀਂ ਦੂਜੀ ਵਾਰ ਫੇਰਾ।
ਗੋਲੀ ਲਗੀ ਏ ਕਹਿਰ ਕਲੋਰ ਵਾਲੀ,
ਘਾਇਲ ਹੋਇਆ ਏ ਅੱਜ ਸਵਾਰ ਤੇਰਾ।
ਮੇਰੇ ਬਾਂਕਿਆ ਛੈਲ ਛਬੀਲਿਆ ਓਇ.
ਹੈਂ ਤੂੰ ਸੈਆਂ ਮੈਦਾਨਾਂ ਦਾ ਯਾਰ ਮੇਰਾ।
ਕਾਦਰ ਯਾਰ ਜੇ ਲੈ ਜਾਏਂ ਅੱਜ ਡੇਰੇ,
ਤੇਰਾ ਕਦੇ ਨਾ ਭੁਲਸੀ ਪਿਆਰ ਸ਼ੇਰਾ। (ਹਰੀ ਸਿੰਘ ਨਾਮਾਂ)

ਇੰਨਾਂ ਖ਼ੂਨ ਨਿਕਲਣ ਨਾਲ ਕਮਜ਼ੋਰੀ ਆਉਣੀ ਕੁਦਰਤੀ ਸੀ ਫਿਰ ਵੀ ਨਾਮ ਬਾਣੀ ਦੇ ਆਸਰੇ ਨਾਲ ਸਿੰਘ ਆਤਮਿਕ ਤੌਰ 'ਤੇ ਚੜ੍ਹਦੀ ਕਲਾ ਵਿੱਚ ਸੀ ਪ੍ਰੰਤੂ ਉਸ ਨੂੰ ਪਤਾ ਸੀ ਕਿ ਮੈਂ ਹੁਣ ਕੁਝ ਹੀ ਪਲਾਂ ਦਾ ਮਹਿਮਾਨ

ਹਾਂ, ਇਸ ਲਈ ਕਿਲ੍ਹੇ ਵਿੱਚ ਪੁੱਜ ਕੇ ਸ੍ਰ. ਮਹਾਂ ਸਿੰਘ ਅਤੇ ਹੋਰ ਮੁਖੀ ਸਰਦਾਰਾਂ ਨਾਲ ਜਾਂਦੀ ਵਾਰ ਦੀਆਂ ਦੋ ਗੱਲਾਂ ਸ੍ਰ. ਹਰੀ ਸਿੰਘ ਨਲੂਆ ਇਉਂ ਕਰਦਾ ਹੈ—

## ਲਲਤ ਪਦਾ ਛੰਦ

ਸਿੰਘੋ ਦਸ਼ਮੇਸ਼ ਦਿਉ ਸਦਾ ਹੀ ਚੜ੍ਹਦੀ ਕਲਾ ਵਿੱਚ ਰਹਿਣਾ।
ਸੱਦਿਆ ਸਰਦਾਰਾਂ ਨੂੰ, ਨਲੂਏ ਸ਼ੇਰ ਨੇ ਆਪਣੇ ਕੋਲੇ।
ਤੱਕ ਨਾਲ ਪਿਆਰਾਂ ਦੇ, ਏਦਾਂ ਮੁੱਖ ਆਪਣੇ ਤੋਂ ਬੋਲੇ।
ਇਹਨੂੰ ਦਿਲੋਂ ਭੁਲਾਇਓ ਨਾ, ਮੇਰਾ ਜਾਂਦੀ ਵਾਰ ਦਾ ਕਹਿਣਾ।
ਸਿੰਘੋਂ ਦਸ਼ਮੇਸ਼ ਦਿਓ............................

ਜਦ ਤੱਕ ਆ ਜਾਵੇ ਨਾ, ਸਾਡੀ ਫ਼ੌਜ ਲਾਹੌਰੋਂ ਚੱਲਕੇ।
ਧਰ ਜਾਨ ਹਥੇਲੀ ਤੇ, ਰੱਖਣਾ ਹੈ ਦੁਸ਼ਮਣ ਨੂੰ ਠੱਲ੍ਹ ਕੇ।
ਕਿਤੇ ਮੇਰੇ ਜਾਣ ਪਿੱਛੋਂ, ਯੋਧਿਓਂ ਢੇਰੀ ਢਾਹ ਨਾ ਬਹਿਣਾ।
ਸਿੰਘੋਂ ਦਸ਼ਮੇਸ਼ ਦਿਓ............................

ਉਹ ਮਰਦ ਨਹੀਂ ਮਰਦੇ, ਜੇਹੜੇ ਅਣਖ ਦੀ ਖ਼ਾਤਿਰ ਮਰਦੇ।
ਉਹ ਨਿਤ ਨਿਤ ਮਰਦੇ ਨੇ, ਜੇਹੜੇ ਰਹਿਣ ਗਦਾਰੀ ਕਰਦੇ।
ਸਾਨੂੰ ਗਿਆ ਸਿਖਾਇਆ ਹੈ, ਸਦਾ ਹੀ ਨਾਲ ਮੌਤ ਦੇ ਖਹਿਣਾ।
ਸਿੰਘੋਂ ਦਸ਼ਮੇਸ਼ ਦਿਓ............................

ਇਸ ਕੇਸਰੀ ਪਰਚਮ ਨੂੰ, ਸਦਾ ਹੀ ਸ਼ਾਨ ਨਾਲ ਲਹਿਰਾਉਣਾ।
ਮੇਰੇ ਤੁਰ ਜਾਵਣ ਦਾ, ਜ਼ਰਾ ਨਾ ਤੁਸਾਂ ਨੇ ਸੋਗ ਮਨਾਉਣਾ।
ਉਹਦੇ ਹੁਕਮ ਦੇ ਵਿੱਚ ਰਹਿ ਕੇ ਸਿੰਘ ਜੀ ਇਸ ਸਦਮੇ ਨੂੰ ਸਹਿਣਾ।
ਸਿੰਘੋਂ ਦਸ਼ਮੇਸ਼ ਦਿਓ............................

ਮੈਂ ਕਾਬਲ ਜਿੱਤਣਾ ਸੀ, ਮੇਰੀ ਰੀਝ ਇਹ ਦਿਲ ਵਿੱਚ ਰਹਿ ਗਈ।
ਨਾ ਫ਼ੌਜ ਮੇਰੀ ਭੇਜੀ, ਬੇੜੀ ਡੋਗਰਿਆਂ ਦੀ ਬਹਿ ਗਈ।

ਹੈ ਸੱਚ 'ਨਿਰਦੋਸ਼' ਇਹੋ, ਅੱਜ ਸਿੱਖ ਰਾਜ ਹੈ ਗਿਆ ਗ੍ਰਹਿਣਾ।
ਸਿੰਘੋ ਦਸ਼ਮੇਸ਼ ਦਿਓ ਸਦਾ ਹੀ ਚੜ੍ਹਦੀ ਕਲਾ ਵਿੱਚ ਰਹਿਣਾ।

ਉਧਰ ਨਲੂਏ ਦੇ ਗੋਲੀ ਲੱਗਦੇ ਸਾਰ ਨਾਲ ਦੇ ਸਿੰਘਾਂ ਨੇ ਜਿੱਥੋਂ ਗੋਲੀ ਆਈ ਸੀ, ਉਸ ਗੁਫ਼ਾ ਨੂੰ ਘੇਰ ਲਿਆ ਤੇ ਲੁਕੇ ਪਠਾਣਾਂ ਨੂੰ ਬਾਹਰ ਕੱਢ ਕੇ ਉਨ੍ਹਾਂ ਦੇ ਡੱਕਰੇ ਕਰ ਦਿੱਤੇ। ਪਰ ਜੋ ਘਾਟਾ ਅੱਜ ਖ਼ਾਲਸਾ ਪੰਥ ਨੂੰ ਪਿਆ ਸੀ। ਉਹ ਮੁੜਕੇ ਕਦੇ ਵੀ ਪੂਰਾ ਨਾ ਹੋਇਆ। ਇਸ ਤੋਂ ਬਾਅਦ ਕੋਈ ਨਵਾਂ ਇਲਾਕਾ ਖ਼ਾਲਸਾ ਸਰਕਾਰ ਵਿੱਚ ਸ਼ਾਮਿਲ ਨਹੀਂ ਹੋ ਸਕਿਆ।

ਸ੍ਰ. ਮਹਾਂ ਸਿੰਘ ਨੇ ਮੁਖੀ ਸਰਦਾਰਾਂ ਨਾਲ ਸਲਾਹ ਕਰਕੇ ਬੜੇ ਗੁਪਤ ਢੰਗ ਨਾਲ ਕਨਾਤਾਂ ਲਾ ਕੇ ਸ੍ਰ. ਹਰੀ ਸਿੰਘ ਨਲੂਏ ਦਾ ਗੁਰਮਤਿ ਵਿਧੀ ਅਨੁਸਾਰ ਸੰਸਕਾਰ ਕਰ ਦਿੱਤਾ। ਪਰ ਇਸ ਗੱਲ ਦੀ ਬਾਹਰ ਕੰਨਸੋ ਨਾ ਪੈਣ ਦਿੱਤੀ ਕਿ ਸਰਦਾਰ ਸ਼ਹੀਦ ਹੋ ਗਿਆ ਹੈ। ਸ਼ੇਰੇ ਪੰਜਾਬ ਨੂੰ ਲਾਹੌਰ ਵਿਖੇ ਜਦੋਂ ਇਹ ਦੁਖਦਾਈ ਖ਼ਬਰ ਜਮਰੌਦ ਤੋਂ ਆਏ ਸੂਹੀਏ ਨੇ ਦਿੱਤੀ ਤਾਂ ਕਹਿੰਦੇ ਨੇ ਕਿ ਮਹਾਰਾਜੇ ਦੀਆਂ ਭੁੱਬਾਂ ਨਿਕਲ ਗਈਆਂ। ਜਦੋਂ ਮਹਾਰਾਜਾ ਰਣਜੀਤ ਸਿੰਘ ਜ਼ਰ੍ਹਾ ਸੰਭਲਿਆ ਤਾਂ ਉਸਨੇ ਵੱਡੇ ਵਜ਼ੀਰ (ਪ੍ਰਧਾਨ ਮੰਤਰੀ) ਧਿਆਨ ਸਿੰਘ ਡੋਗਰੇ ਨੂੰ ਪੁੱਛਿਆ ਕਿ ਇਸ ਲੜਾਈ ਦੀ ਖ਼ਬਰ ਮੈਨੂੰ ਕਿਉਂ ਨਹੀਂ ਦਿੱਤੀ? ਡੋਗਰਾ ਧਿਆਨ ਸਿੰਘ ਜੋ ਕਿ ਸ੍ਰ. ਨਲੂਏ ਨਾਲ ਮੁੱਢ ਤੋਂ ਹੀ ਖਹਿ-ਬਾਜ਼ੀ ਰੱਖਦਾ ਸੀ, ਨੇ ਕਿਹਾ, "ਹਜ਼ੂਰ ਦੋ ਚਿੱਠੀਆਂ ਆਈਆਂ ਸਨ, ਮੈਂ ਆਪ ਜੀ ਦੀ ਸਿਹਤ ਦਾ ਖਿਆਲ ਰੱਖਦਿਆਂ ਯੋਗ ਨਹੀਂ ਸਮਝਿਆ ਕਿ ਆਪ ਨੂੰ ਦੱਸਿਆ ਜਾਵੇ। ਕਿਉਂਕਿ ਆਪ ਕੰਵਲ ਨੌਨਿਹਾਲ ਸਿੰਘ ਦੀ ਸ਼ਾਦੀ ਤੋਂ ਬਾਅਦ ਮਹਿਮਾਨਾਂ ਨੂੰ ਤੋਰਨ ਵਿੱਚ ਰੁਝੇ ਰਹੇ ਸੀ। ਆਪ ਜੀ ਨੂੰ ਖੇਚਲ ਨਾ ਹੋਵੇ, ਇਸ ਲਈ ਫ਼ੌਜ ਨੂੰ ਤਿਆਰ ਹੋਣ ਦਾ ਹੁਕਮ ਦੇ ਦਿੱਤਾ ਸੀ। ਬਸ ਖ਼ਾਲਸਾ ਫ਼ੌਜ ਅੱਜ ਤੁਰਨ ਹੀ ਵਾਲੀ ਹੈ।"

ਕਹਿੰਦੇ ਨੇ (ਗਿ. ਗਿਆਨ ਸਿੰਘ ਤਵਾਰੀਖ਼ ਗੁਰੂ ਖ਼ਾਲਸਾ) ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਧਿਆਨ ਸਿੰਘ ਨੂੰ ਬੜੇ ਗੁੱਸੇ ਨਾਲ

ਕਿਹਾ ਕਿ ਹੁਣ ਤੇਰਾ ਕਾਲਜਾ ਠੰਢਾ ਹੋ ਗਿਆ ਹੈ? ਪਰ ਜਾਪਦਾ ਹੈ ਕਿ ਡੋਗਰਿਆਂ ਦੀ ਵੱਧੀ ਹੋਈ ਤਾਕਤ ਅੱਗੇ ਅਖ਼ੀਰ ਵੇਲੇ ਮਹਾਰਾਜਾ ਰਣਜੀਤ ਸਿੰਘ ਬੇ-ਵੱਸ ਹੋ ਚੁੱਕਾ ਸੀ। 'ਆਪੇ ਫ਼ਾਥੜੀਏ ਤੈਨੂੰ ਕੌਣ ਛਡਾਵੇ' ਦੀ ਅਖੌਤ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੀਆਂ ਕਈ ਕਮਜ਼ੋਰੀਆਂ ਹੀ ਉਸਦੇ ਪਤਨ ਦਾ ਕਾਰਨ ਬਣੀਆਂ। ਦੋ ਬਹਾਦਰ ਜਰਨੈਲ ਜੱਥੇਦਾਰ ਅਕਾਲੀ ਫੂਲਾ ਸਿੰਘ ਅਤੇ ਸ੍ਰ. ਹਰੀ ਸਿੰਘ ਨਲੂਆ ਸ਼ਹੀਦ ਹੋ ਚੁੱਕੇ ਸਨ ਤੇ ਸ੍ਰ. ਸ਼ਾਮ ਸਿੰਘ ਅਟਾਰੀ ਵਰਗੇ ਅਣਖ਼ੀਲੇ ਯੋਧੇ ਡੋਗਰਿਆਂ ਦੀਆਂ ਆਪਹੁਦਰੀਆਂ ਤੋਂ ਤੰਗ ਆ ਕੇ ਘਰੀਂ ਜਾ ਬੈਠੇ ਸਨ। ਸ੍ਰ. ਹਰੀ ਸਿੰਘ ਨਲੂਆ 30 ਅਪ੍ਰੈਲ, ਸੰਨ 1837 ਨੂੰ ਜਮਰੌਦ ਦੀ ਜੰਗ ਵਿੱਚ ਸ਼ਹੀਦ ਹੋਇਆ। ਜੰਗ ਭਾਵੇਂ ਜਿੱਤੀ ਗਈ ਪਰ ਬੜਾ ਮਹਿੰਗਾ ਮੁੱਲ ਤਾਰ ਕੇ।

ਪ੍ਰਸੰਗ ਲਿਖਿਆ
8. 9. 2004 (ਕੁਨੈਲ ਬੀ.ਸੀ. ਕੈਨੇਡਾ)

# *ਪ੍ਰਸੰਗ—ਟੁੱਟੀ ਗੰਢੀ*

## ਕਬਿੱਤ

ਧੰਨ ਦਸ਼ਮੇਸ਼ ਤੇਰਾ ਸਾਨੀ ਨਾ ਜਹਾਨ ਵਿੱਚ,
ਕੀਤੀਆਂ ਨਾ ਕਿਸੇ ਤੇਰੇ ਜੇਹੀਆਂ ਕੁਰਬਾਨੀਆਂ।
ਤੋਰਿਆ ਪਿਤਾ ਨੂੰ ਹਿੰਦੂ ਧਰਮ ਬਚਾਣ ਦੇ ਲਈ,
ਇਵੇਂ ਤੈਂ ਬਚਾਈਆਂ ਲੱਖਾਂ ਸੋਹਲ ਜ਼ਿੰਦਗਾਨੀਆਂ।
ਛੋਟੇ ਤੇਰੇ ਲਾਲ ਦੋਵੇਂ, ਚਿਣੇ ਗਏ ਨੇ ਸਰਹੰਦ,
ਵੱਡਿਆਂ ਨੇ ਚਮਕੌਰ ਵਾਰੀਆਂ ਜਵਾਨੀਆਂ।
ਮੇਟਕੇ ਨਿਸ਼ਾਨ ਸਭੇ ਆਪਣੇ ਤੈਂ 'ਨਿਰਦੋਸ਼',
ਰਖੀਆਂ ਨੇ ਕੌਮ ਦੀਆਂ ਸਾਂਭ ਕੇ ਨਿਸ਼ਾਨੀਆਂ।

ਅਨੰਦਪੁਰ ਸਾਹਿਬ ਦੇ ਆਖ਼ਰੀ ਘੇਰੇ ਸਮੇਂ, ਜੋ ਜੂਨ ਸੰਨ 1704 ਈ: ਨੂੰ ਪਿਆ ਸੀ, ਗੁਰੂ ਗੋਬਿੰਦ ਸਿੰਘ ਜੀ ਤੇ ਇਕ ਅਜਿਹਾ ਸਮਾਂ ਵੀ ਆਇਆ ਸੀ, ਜਦੋਂ ਭੁੱਖ ਦੇ ਸਤਾਏ ਕੁਝ ਸਿੰਘਾਂ ਦੇ ਮਨ ਡੋਲ ਗਏ। ਸਿਆਣੇ ਕਹਿੰਦੇ ਹਨ—

## ਮੌਤੋਂ ਭੁੱਖ ਬੁਰੀ

ਘੇਰਾ ਇੰਨਾ ਸਖ਼ਤ ਸੀ ਕਿ ਬਾਹਰੋਂ ਕੁਝ ਵੀ ਨਹੀਂ ਸੀ ਆ ਸਕਦਾ। ਅੰਦਰ ਜੋ ਕੁਝ ਸੀ, ਸਭ ਮੁੱਕ ਚੁੱਕਾ ਸੀ। ਇਥੋਂ ਤੱਕ ਕਿ ਦਰੱਖ਼ਤਾਂ ਦੇ ਪੱਤੇ ਤੇ ਛਿੱਲਾਂ ਵੀ ਸਿੰਘਾਂ ਨੇ ਰਿੰਨ-ਰਿੰਨ ਕੇ ਖਾ ਲਈਆਂ ਸਨ। ਬਾਹਰੋਂ ਨਿਤ ਨਵੇਂ ਸਬਜ਼-ਬਾਗ ਦਿਖਾਏ ਜਾ ਰਹੇ ਸਨ ਕਿ ਜੇ ਤੁਸੀਂ ਅਨੰਦਪੁਰ ਦਾ ਕਿਲ੍ਹਾ ਕੁਝ ਦਿਨਾਂ ਲਈ ਖ਼ਾਲੀ ਕਰ ਦਿਉ ਤਾਂ ਤੁਹਾਨੂੰ ਕੁਝ ਨਹੀਂ ਕਿਹਾ

ਜਾਏਗਾ, ਫਿਰ ਬੇਸ਼ੱਕ ਕੁਝ ਚਿਰ ਬਾਅਦ ਆ ਜਾਣਾ, ਇਸ ਨਾਲ ਸਾਡੀ ਵੀ ਰਹਿ ਜਾਏਗੀ। ਆਟੇ ਦੀਆਂ ਗਊਆਂ ਬਣਾਕੇ ਬ੍ਰਾਹਮਣ ਤੇ ਕੁਰਾਨ ਸ਼ਰੀਫ਼ ਲੈ ਕੇ ਕਾਜ਼ੀ ਨਿਤ ਦਿਹਾੜੇ ਸਿੰਘਾਂ ਨੂੰ ਵਰਗਲਾ ਰਹੇ ਸਨ। ਉਨ੍ਹਾਂ ਦਾ ਇਹ ਜਾਦੂ ਕੁਝ ਕਮਜ਼ੋਰ ਮਨਾਂ 'ਤੇ ਚੱਲ ਵੀ ਰਿਹਾ ਸੀ। ਇਸ ਲਈ ਢਹਿੰਦੀਆਂ ਕਲਾਂ ਵਾਲਿਆਂ ਦਾ ਇਕ ਧੜਾ ਉੱਭਰ ਕੇ ਆ ਰਿਹਾ ਸੀ। ਇਨ੍ਹਾਂ ਵਿੱਚ ਜ਼ਿਆਦਾ ਮਸੰਦ ਸਨ ਜੋ ਵਿਹਲੀਆਂ ਖਾਣ ਵਾਲੇ ਸਨ, ਕੁਝ ਸੂਰਮੇ ਸਿੰਘ ਵੀ ਇਨ੍ਹਾਂ ਦੀਆਂ ਚਾਲ੍ਹਾਂ ਵਿੱਚ ਫਸਣ ਲੱਗੇ। ਦੁਨੀ ਚੰਦ ਮਜੀਠੇ ਵਾਲਾ ਕੁਝ ਸਿੰਘਾਂ ਨਾਲ ਅਨੰਦਪੁਰੋਂ ਦੌੜ ਵੀ ਚੁੱਕਾ ਸੀ। ਭਾਰਤ ਦੀ ਰਾਜਨੀਤੀ ਦੇ ਚਾਰੇ ਅੰਗ ਘਿਰੇ ਹੋਏ ਸਿੰਘਾਂ ਤੇ ਅਜ਼ਮਾਏ ਜਾ ਰਹੇ ਸਨ। ਸਾਮ, ਦਾਮ ਤੇ ਦੰਡ ਤਾਂ ਕੁਝ ਬਹੁਤੇ ਕਾਮਯਾਬ ਨਾ ਹੋਏ ਪਰ ਚੌਥਾ ਭੇਦ (ਪਾੜੋ) ਆਪਣਾ ਰੰਗ ਲਿਆ ਰਿਹਾ ਸੀ। ਇਸੇ ਤਰ੍ਹਾਂ ਇਕ ਦਿਨ ਕੁਝ ਡੋਲੇ ਹੋਏ ਸਿੰਘਾਂ ਦਾ ਜੱਥਾ ਗੁਰੂ ਕਲਗੀਧਰ ਪਾਤਸ਼ਾਹ ਦੇ ਸਾਹਮਣੇ ਆ ਕੇ ਇਉਂ ਕਹਿਣ ਲੱਗਾ—

## ਪਉੜੀ ਤਿਲੰਗ

ਕੋਲ ਗੁਰੂ ਦਸਮੇਸ਼ ਦੇ ਸਿੰਘ ਸੂਰੇ ਆਏ।
ਮੂੰਹ ਛਾਈਆਂ ਪੀਲਤਣਾ ਚੇਹਰੇ ਕੁਮਲਾਏ।
ਉਨਾਂ ਧੌਣਾਂ ਨੀਵੀਆਂ ਕੀਤੀਆਂ ਗਲ ਪੱਲੇ ਪਾਏ।
ਕਹਿੰਦੇ ਗੁਰ ਦਸ਼ਮੇਸ਼ ਨੂੰ ਇਉਂ ਮਨ ਡੁਲਾਏ।
ਅਸੀਂ ਲੜ ਲੜ ਅੱਗੇ ਵੈਰੀਆਂ, ਹੜ੍ਹ ਖ਼ੂਨ ਵਹਾਏ।
ਅਸੀਂ ਵਢ ਵਢ ਕੀਤੇ ਡਕਰੇ, ਲਖ ਆਹੂ ਲਾਹੇ।
ਹੁਣ ਰਹੀ ਨਾ ਰੱਤ ਸਰੀਰ ਵਿੱਚ ਕਿਵੇਂ ਲੜਿਆ ਜਾਏ।
ਭੁੱਖਿਆਂ ਰਹਿ ਤਲਵਾਰ ਨੂੰ ਕੋਈ ਕਿਵੇਂ ਚਲਾਏ।
ਹੁਣ ਬਖਸ਼ੋ ਛੁੱਟੀਆਂ ਅਸਾਂ ਨੂੰ ਘਰ ਚੇਤੇ ਆਏ,
ਅਸੀਂ ਰਹਿਣਾ ਨਹੀਂ 'ਨਿਰਦੋਸ਼' ਜੀ, ਇਉਂ ਬਚਨ ਅਲਾਏ।

ਗੁਰੂ ਕਲਗੀਧਰ ਪਾਤਸ਼ਾਹ ਨੇ ਬੜੇ ਧੀਰਜ ਨਾਲ ਇਨ੍ਹਾਂ ਦੇ ਬਚਨ ਸੁਣ ਕੇ ਕਿਹਾ, "ਸਿੰਘੋ ਬਸ ਥੋੜ੍ਹਾ ਜਿਹਾ ਹੋਰ ਇੰਤਜ਼ਾਰ ਕਰੋ। ਦੁਸ਼ਮਣ ਇਖ਼ਲਾਕੀ ਤੌਰ 'ਤੇ ਹਾਰ ਚੁੱਕਾ ਹੈ। ਇਨ੍ਹਾਂ ਦੀਆਂ ਬਦਚਲਣੀਆਂ ਨੇ ਪਹਾੜੀ ਜਨਤਾ ਨੂੰ ਆਪਣੇ ਨਾਲੋਂ ਤੋੜ ਲਿਆ ਹੈ। ਭੁੱਖ ਨਾਲ ਘੁਲਦਾ ਇਹ ਇਲਾਕਾ ਲੱਖਾਂ ਫ਼ੌਜਾਂ ਦਾ ਕਿੰਨਾ ਕੁ ਚਿਰ ਹੋਰ ਭਾਰ ਸਹਿ ਸਕੇਗਾ। ਉਧਰ ਦੱਖਣ ਵਿੱਚ ਮਰਹੱਟਿਆਂ ਨੇ ਔਰੰਗਜ਼ੇਬ ਦਾ ਨੱਕ ਵਿੱਚ ਦਮ ਕੀਤਾ ਹੋਇਆ ਹੈ। ਇਹ ਹੁਣ ਬਾਹਲਾ ਚਿਰ ਨਹੀਂ ਠਹਿਰ ਸਕਦੇ। ਤਕੜੇ ਹੋਵੋ। ਮਾਤਾ ਗੁਜਰੀ ਜੀ ਵੱਲ ਤਕੋ। ਤਰਿਆਸੀ ਸਾਲ ਦੀ ਮਾਤਾ ਚੜ੍ਹਦੀ ਕਲਾ ਵਿੱਚ ਹੈ। ਛੋਟੇ ਸਾਹਿਬਜ਼ਾਦਿਆਂ ਵੱਲ ਤਕੋ। ਤੁਸੀਂ ਤਾਂ ਜਵਾਨ ਹੋ ਜੇ ਬ੍ਰਿਧ ਤੇ ਬੱਚੇ ਚੜ੍ਹਦੀ ਕਲਾ ਵਿੱਚ ਹਨ ਤਾਂ ਤੁਹਾਨੂੰ ਢੇਰੀ ਨਹੀਂ ਢਾਹੁਣੀ ਚਾਹੀਦੀ। ਆਪਣੇ ਤੇ ਬਿਗਾਨੇ ਦੀ ਪਰਖ਼ ਬਿਪਤਾ ਵਿੱਚ ਹੀ ਹੁੰਦੀ ਹੈ, ਤੁਸੀਂ ਮੇਰੇ ਆਪਣੇ ਹੋ ਕੇ ਬਿਗਾਨੇ ਨਾ ਬਣੋ। ਇਹ ਹਾਲਾਤ ਹਮੇਸ਼ਾਂ ਨਹੀਂ ਰਹਿਣੇ, ਹੁਣ ਕੁਝ ਹੋਰ ਔਖ ਝਲ ਲਵੋ ਤਾਂ ਹਮੇਸ਼ਾਂ ਰਾਜ ਭਾਗ ਦਾ ਸੁੱਖ ਮਾਣੋਗੇ।" ਪ੍ਰੰਤੂ ਭਾਈ ਮਹਾਂ ਸਿੰਘ ਦੇ ਜੱਥੇ ਦੇ ਸਿੰਘਾਂ ਉੱਤੇ ਕੋਈ ਵੀ ਅਸਰ ਨਾ ਹੋਇਆ। ਉਹ ਇਕੋ ਚਲੇ ਜਾਣ ਦੀ ਰੱਟ ਲਾਈ ਜਾ ਰਹੇ ਸਨ। ਤਦ ਗੁਰੂ ਕਲਗੀਧਰ ਪਾਤਸ਼ਾਹ ਉਨ੍ਹਾਂ ਨੂੰ ਕਹਿਣ ਲੱਗੇ।

## ਕਲੀ

ਸੁਣਕੇ ਸਿੰਘਾਂ ਦੀ ਗੱਲ ਕਲਗੀਧਰ ਜੀ ਬੋਲਦੇ,
ਡੋਲੇ ਸਿੰਘਾਂ ਤਾਂਈਂ ਆਪਣੇ ਕੋਲ, ਬੁਲਾ ਕੇ
ਇਹ ਨਹੀਂ ਕੰਮ ਮਰਦਾਂ ਦਾ ਰਣ ਤੱਤੇ 'ਚੋਂ ਦੌੜਨਾ,
ਮਰ ਗਏ ਭੁੱਖ ਦੇ ਦੁੱਖੋਂ ਇਹ ਬਹਾਨੇ ਲਾ ਕੇ,
ਸਿੰਘੋਂ ਦੱਸੋ ਤੁਸਾਂਨੂੰ ਮੈਂ ਕੀ ਭੁੱਖਿਆਂ ਮਾਰ ਕੇ,
ਖਾਂਦਾ ਹਾਂ ਕੋਈ ਵੱਖਰਾ ਖਾਣਾ ਆਪ ਬਣਾ ਕੇ।
ਘਰੋਂ ਆਏ ਅਨੰਦਪੁਰ ਦੀ ਜੰਗ ਜਿਤਣੇ ਵਾਸਤੇ,

ਵਿੱਚੋਂ ਭੱਜ ਆਏ ਹਾਂ ਕਿਵੇਂ ਦਸੋਗੇ ਜਾ ਕੇ।
ਪਰਖੇ ਜਾਣ ਪਤੰਗੇ ਲਾਟ ਸ਼ਮਾਂ ਦੀ ਬਲਦੀ ਤੇ,
ਡਰ ਕੀ ਮੌਤ ਦਾ ਰਖਣਾ ਪ੍ਰੇਮ ਗਲੀ ਵਿੱਚ ਆ ਕੇ।
ਦੇ ਕੇ ਸਿਰ ਸਰਦਾਰੀ ਮਿਲਦੀ ਕਿਹਾ ਸਿਆਣਿਆਂ,
ਸ਼ਹੁ ਨੂੰ ਮਿਲਿਆ ਜਾਂਦਾ ਆਪਣਾ ਆਪ ਗਵਾ ਕੇ।
ਜੇ ਨਹੀਂ ਰੁਕਣਾ ਤੁਸਾਂ ਨੇ ਜਾਣਾ ਹੈ ਹਰ ਹਾਲਤ ਹੀ,
ਤਾਂ ਫਿਰ ਗੱਲ ਇਹ ਮੇਰੀ ਸੁਣ ਲੌ ਧਿਆਨ ਲਗਾ ਕੇ।
ਤੂੰ ਨਹੀਂ ਗੁਰੂ ਅਸਾਡਾ ਅੱਜ ਤੋਂ ਲਿਖ ਦਿਉ ਕਾਗਜ਼ ਤੇ,
ਵਾਲੀ 'ਨਿਰਦੋਸ਼ਾਂ' ਦੇ ਕਹਿੰਦੇ ਇਉਂ ਸੁਣਾ ਕੇ।

ਜਦੋਂ ਇਹ ਸਿਦਕ ਤੋਂ ਡੋਲੇ ਹੋਏ ਆਪਣੀ ਜਾਣ ਦੀ ਜ਼ਿੱਦ ਉਪਰ ਅੜੇ ਰਹੇ ਤਾਂ ਸਤਿਗੁਰੂ ਜੀ ਨੇ ਕਾਗਜ਼ ਤੇ ਕਲਮ ਦੇ ਕੇ ਕਿਹਾ ਕਿ ਜਿਨ੍ਹਾਂ ਨੇ ਜਾਣਾ ਹੈ ਉਹ ਇਸ ਕਾਗਜ਼ 'ਤੇ ਇਹ ਲਿਖਕੇ ਦੇ ਜਾਣ, "ਗੁਰੂ ਗੋਬਿੰਦ ਸਿੰਘ ਤੂੰ ਸਾਡਾ ਅੱਜ ਤੋਂ ਗੁਰੂ ਨਹੀਂ ਅਤੇ ਅਸੀਂ ਤੇਰੇ ਸਿੱਖ ਨਹੀਂ।" ਇਸ ਤੋਂ ਹੇਠਾਂ ਆਪਣੇ ਦਸਤਖ਼ਤ ਜਾਂ ਅੰਗੂਠੇ ਲਾ ਦਿਉ। ਇਹ ਇਤਿਹਾਸਕ ਦਸਤਾਵੇਜ਼ ਮੈਂ ਹਮੇਸ਼ਾ ਸਾਂਭ ਕੇ ਰੱਖਾਂਗਾ।

ਭਾਈ ਮਹਾਂ ਸਿੰਘ ਅਤੇ ਇਸਦੇ ਸਾਥੀਆਂ ਨੇ ਬੇਦਾਵਾ ਲਿਖ ਕੇ ਦੇ ਦਿੱਤਾ ਤੇ ਹਾਰੇ ਹੋਏ ਜੁਆਰੀਆਂ ਵਾਂਗ ਸਿਰ ਸੁੱਟ ਕੇ ਹਥਿਆਰ ਰੱਖ ਕੇ ਕਿਲ੍ਹੇ ਤੋਂ ਬਾਹਰ ਆ ਗਏ। ਇਹ ਕੋਈ ਛੋਟੀ-ਮੋਟੀ ਘਟਨਾ ਨਹੀਂ ਸੀ। ਇਹ ਉਨ੍ਹਾਂ ਸਿੰਘਾਂ ਵੱਲੋਂ ਗੁਰੂ ਨੂੰ ਬੇਦਾਵਾ ਸੀ, ਜਿਨ੍ਹਾਂ ਨੇ ਅੰਮ੍ਰਿਤ ਛਕਣ ਵੇਲੇ ਸਿਰ ਗੁਰੂ ਨੂੰ ਭੇਂਟ ਕੀਤੇ ਸੀ। ਅੱਜ ਭੇਂਟ ਕੀਤੀ ਹੋਈ ਵਸਤੂ ਗੁਰੂ ਤੋਂ ਮੰਗਕੇ ਫਿਰ ਲੈ ਲਈ ਤੇ ਇਹ ਖ਼ਬਰ ਜੰਗਲ ਦੀ ਅੱਗ ਵਾਂਗ ਸਾਰੇ ਪੰਜਾਬ ਵਿੱਚ ਫ਼ੈਲ ਗਈ। ਇਨ੍ਹਾਂ ਨੂੰ ਆਉਂਦਿਆਂ ਦੇਖ ਗਲੀਆਂ 'ਚ ਖੇਡ ਰਹੇ ਬੱਚਿਆਂ ਨੂੰ ਮਾਵਾਂ ਬਾਹੋਂ ਫੜ ਕੇ, ਧੂਹ ਕੇ ਅੰਦਰ ਲੈ ਜਾਂਦੀਆਂ ਕਿ ਮਤੇ ਇਨ੍ਹਾਂ ਬੇਦਾਵੀਆਂ ਦਾ, ਬੇਸਿਦਕੀਆਂ ਦਾ ਪ੍ਰਛਾਵਾਂ ਸਾਡੇ ਬੱਚਿਆਂ ਉੱਤੇ ਪੈ ਜਾਵੇ।

ਜਦ ਇਹ ਲੋਕ ਆਪਣੇ ਪਿੰਡਾਂ ਵਿੱਚ ਜਾ ਕੇ ਵੜੇ ਤਾਂ ਅੱਗੋਂ ਘਰਾਂ ਦੀਆਂ ਸੁਆਣੀਆਂ ਨੇ ਇਨ੍ਹਾਂ ਨੂੰ ਚੂੜੀਆਂ ਦੇ ਕੇ ਸੁਆਗਤ ਕੀਤਾ। ਕਹਿਣ ਲੱਗੀਆਂ, 'ਤੁਸੀਂ ਘਰਾਂ 'ਚ ਬੈਠੋ ਆਹ ਚੂੜੀਆਂ ਹੱਥਾਂ ਵਿੱਚ ਪਾ ਲਉ, ਅਸੀਂ ਹਥਿਆਰ ਉਠਾ ਕੇ ਜੰਗ ਵਿੱਚ ਜਾਂਦੀਆਂ ਹਾਂ।' ਰਾਜਪੂਤਾਂ ਦੇ ਇਤਿਹਾਸ ਵਿੱਚ ਇਕ ਨੌਜਵਾਨ ਰਾਣੇ ਦੀ ਬੜੀ ਵਚਿੱਤਰ ਕਥਾ ਆਉਂਦੀ ਹੈ। ਕਹਿੰਦੇ ਨੇ ਜਦੋਂ ਉਸਦੀ ਰਿਆਸਤ ਉੱਤੇ ਮੁਗ਼ਲਾਂ ਦੀ ਫ਼ੌਜ ਨੇ ਹਮਲਾ ਕੀਤਾ ਤਾਂ ਉਹ ਮੁਕਾਬਲੇ ਲਈ ਤਿਆਰ ਹੋਇਆ। ਉਸ ਨੇ ਸ਼ਸਤਰ ਸਜਾਏ, ਉਸਦੀ ਪਤਨੀ ਹਾੜਾ ਰਾਣੀ ਨੇ ਜਿਸਦਾ ਹੁਣੇ ਹੀ ਵਿਆਹ ਹੋਇਆ ਸੀ, ਸ਼ਗਨ ਮਨਾ ਕੇ ਘਰੋਂ ਜੰਗ ਲਈ ਤੋਰਿਆ। ਰਸਤੇ ਵਿੱਚ ਜਾਂਦਿਆਂ ਇਸ ਦਾ ਮਨ ਡੋਲ ਗਿਆ, ਸੋਚਿਆ ਖ਼ਬਰੇ ਮੈਦਾਨੇ ਜੰਗ ਵਿੱਚ ਮਰ ਹੀ ਜਾਵਾਂ ਇਕ ਵਾਰੀ ਆਪਣੀ ਸਜ ਵਿਆਹੀ ਰਾਣੀ ਨਾਲ ਮਿਲ ਕੇ ਦੋ ਗੱਲਾਂ ਤਾਂ ਕਰ ਆਵਾਂ। ਆਪਣੇ ਇਕ ਅੰਗ-ਰਖਸ਼ਕ ਨਾਲ ਵਾਪਸ ਮਹਿਲਾਂ ਵਿੱਚ ਆਇਆ ਤੇ ਸੁਨੇਹਾ ਭੇਜਿਆ ਰਾਣੀ ਨੂੰ, ਕਿ ਰਾਜਾ ਤੈਨੂੰ ਇਕ ਵਾਰ ਮਿਲਣ ਆਇਆ ਹੈ। ਰਾਣੀ ਦੀਆਂ ਰਗਾਂ ਵਿੱਚ ਰਾਜਪੂਤੀ ਅਣਖ ਦਾ ਖ਼ੂਨ ਵਗ ਰਿਹਾ ਸੀ। ਜਦੋਂ ਉਸ ਨੂੰ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਰਾਣੇ ਨੂੰ ਦਰਵਾਜ਼ੇ ਉੱਤੇ ਹੀ ਰੁਕਣ ਦਾ ਸੰਦੇਸ਼ਾ ਭੇਜਿਆ ਕਿ ਮੈਂ ਤਿਆਰ ਹੋ ਕੇ ਮਿਲਣ ਆਉਂਦੀ ਹਾਂ। ਨੌਜਵਾਨ ਰਾਣਾ ਬੜੀ ਬੇਸਬਰੀ ਨਾਲ ਆਪਣੀ ਸਜ ਵਿਆਹੀ ਰਾਣੀ ਦਾ ਦਰਵਾਜ਼ੇ ਉਪਰ ਇੰਤਜ਼ਾਰ ਕਰ ਰਿਹਾ ਸੀ। ਥੋੜ੍ਹੀ ਦੇਰ ਬਾਅਦ ਰਾਣੀ ਦੀ ਖ਼ਾਸ ਗੋਲ੍ਹੀ ਇਕ ਵੱਡੇ ਸਾਰੇ ਥਾਲ ਨੂੰ, ਜੋ ਕਿ ਸੂਹੇ ਰੰਗ ਦੇ ਕੱਪੜੇ ਨਾਲ ਢਕਿਆ ਹੋਇਆ ਸੀ, ਲੈ ਕੇ ਰਾਣੇ ਦੇ ਸਾਹਮਣੇ ਆਈ। ਜਦੋਂ ਰਾਣੇ ਨੇ ਸੂਹਾ ਕੱਪੜਾ ਚੁੱਕਿਆ ਤਾਂ ਥਾਲੀ ਵਿੱਚ ਰਾਣੀ ਦਾ ਕੱਟਿਆ ਹੋਇਆ ਸਿਰ ਸੀ। ਖ਼ੂਨ ਨਾਲ ਲਿਖਿਆ ਹੋਇਆ ਰਾਣੀ ਦੇ ਹੱਥ ਦਾ ਇਕ ਕਾਗਜ਼ ਦਾ ਟੁਕੜਾ ਸੀ, ਜਿਸ 'ਤੇ ਇਹ ਸ਼ਬਦ ਲਿਖੇ ਹੋਏ ਸਨ—

"ਮੇਰੀ ਸੁੰਦਰਤਾ, ਮੇਰਾ ਪਿਆਰ ਜੋ ਰਾਜਪੂਤ ਰਾਣੇ ਦੇ ਪੈਰਾਂ ਦੀ

ਜੰਜ਼ੀਰ ਬਣ ਗਿਆ ਹੈ, ਜੋ ਆਪਣੇ ਫ਼ਰਜ਼ ਤੋਂ ਮੁੱਖ ਮੋੜ ਕੇ ਸਿਰਫ਼ ਮੈਨੂੰ ਮਿਲਣ ਲਈ ਮੈਦਾਨੇ ਜੰਗ ਵਿੱਚੋਂ ਆ ਗਿਆ ਹੈ, ਉਸਦੀ ਸੁੱਤੀ ਅਣਖ ਜਗਾਉਣ ਲਈ ਮੈਂ ਉਸ ਨੂੰ ਆਪਣਾ ਸੀਸ ਭੇਂਟ ਕਰਦੀ ਹਾਂ।"

ਇਹ ਸ਼ਬਦ ਕੀ ਸਨ ਤੀਰ ਸਨ ਅਣੀਆਲੇ, ਜੋ ਨੌਜਵਾਨ ਰਾਜਪੂਤ ਦੀ ਅਣਖ ਨੂੰ ਵਿੰਨ੍ਹ ਗਏ ਤੇ ਉਹ ਉਨੀ ਪੈਰੀਂ ਦੁਸ਼ਮਣ ਦਾ ਮੁਕਾਬਲਾਕਰਨ ਲਈ ਜੋਸ਼ ਨਾਲ ਭਰਕੇ ਭੱਜ ਗਿਆ। ਇਹ ਤੇ ਇਕ ਰਾਜਪੂਤ ਬੀਬੀ ਸੀ ਜਿਸ ਨੇ ਆਪਣਾ ਸਿਰ ਵੱਢ ਕੇ ਪੇਸ਼ ਕੀਤਾ ਆਪਣੇ ਪਤੀ ਨੂੰ ਉਸਦੀ ਅਣਖ ਜਗਾਉਣ ਲਈ। ਪਰ ਇਧਰ ਗੁਰੂ ਕਲਗੀਧਰ ਦੀਆਂ ਅੰਮ੍ਰਿਤਧਾਰੀ ਸ਼ੀਹਣੀਆਂ ਨੇ ਆਪਣੇ ਪਤੀਆਂ ਨੂੰ ਸੀਸ ਨਹੀਂ ਵੰਗਾਂ ਭੇਟ ਕੀਤੀਆਂ ਤੇ ਕਿਹਾ ਤਲਵਾਰਾਂ ਸਾਨੂੰ ਦਿਉ ਅਸੀਂ ਜਾਂਦੀਆਂ ਹਾਂ ਮੈਦਾਨ ਵਿੱਚ ਜੂਝਣ ਲਈ।

ਇਨ੍ਹਾਂ ਵਿੱਚੋਂ ਹੀ ਇਕ ਬੀਬੀ ਸੀ ਭਾਗ ਕੌਰ ਜੋ ਭਾਈ ਲੰਗਾਹ ਢਿੱਲੋਂ ਦੇ ਖ਼ਾਨਦਾਨ ਵਿੱਚੋਂ ਸੀ। ਝਬਾਲ ਪਿੰਡ ਦੀ ਇਸ ਬੀਬੀ ਨੇ ਕੇਵਲ ਕਿਹਾ ਹੀ ਨਹੀਂ ਸਗੋਂ ਹੱਥ ਵਿੱਚ ਤੇਗ਼ ਫੜ੍ਹ ਕੇ ਉਨ੍ਹਾਂ ਬੇਦਾਵੀਆਂ ਦੀ ਅਗਵਾਈ ਵੀ ਕੀਤੀ। ਆਪਣੇ ਪਤੀ ਭਾਈ ਨਿਧਾਨ ਸਿੰਘ ਵੜੈਚ, ਆਪਣੇ ਭਰਾਵਾਂ ਭਾਈ ਭਾਗ ਸਿੰਘ ਤੇ ਭਾਈ ਦਿਲਬਾਗ ਸਿੰਘ ਨੂੰ ਨਾਲ ਲੈ ਕੇ ਘੋੜੇ 'ਤੇ ਅਸਵਾਰ ਹੋਈ।

(ਹਵਾਲਾ ਗੁਰਦੁਆਰਾ ਗਜ਼ਟ ਮਈ 1999, ਪੰਨਾ 10)

ਸਾਰੇ ਬੇਦਾਵੀਆਂ ਨੂੰ ਇਕੱਠਿਆਂ ਕਰਕੇ ਬੀਬੀ ਭਾਗ ਕੌਰ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਆਖਿਆ—

**ਬੈਂਤ**

ਭਾਗ ਕੌਰ ਨੇ ਕਿਹਾ ਬੇ-ਦਾਵੀਆਂ ਨੂੰ,<br>
ਤੁਸੀਂ ਗੁਰਾਂ ਨੂੰ ਕਿਸ ਤਰ੍ਹਾਂ ਛੱਡ ਆਏ।<br>
ਕਾਗਜ਼ ਉਪਰ ਬੇ-ਦਾਵੇ ਨੂੰ ਲਿਖ ਕੇ ਤੇ,

ਨੱਕ ਆਪਣਾ ਆਪ ਹੀ ਵੱਢ ਆਏ।
ਲੋਕੀ ਫਤੇ ਦੇ ਝੰਡੇ ਤੇ ਗੱਡਦੇ ਨੇ,
ਤੁਸੀਂ ਝੰਡੇ ਨਮੋਸ਼ੀ ਦੇ ਗੱਡ ਆਏ।
ਜਿਸ ਸਿਖੀ ਲਈ ਸੀਸ ਸੀ ਭੇਟ ਕੀਤੇ,
ਉਸੇ ਸਿਖੀ ਨੂੰ ਸਿਰਾਂ 'ਚੋਂ ਕੱਢ ਆਏ।
ਅਣਖ ਆਤਮਾ ਆਬਰੂ ਮਾਰਕੇ ਤੇ,
ਬਾਕੀ ਕੇਵਲ ਬਚਾਕੇ ਹੱਡ ਆਏ।
ਸਿੰਘੋ ਆਪਣੀ ਜਾਨ ਬਚਾਵਣੇ ਲਈ,
ਤੁਸੀਂ ਪੁੱਟ 'ਨਿਰਦੋਸ਼ਾਂ' ਲਈ ਖੱਡ ਆਏ।

ਜ਼ਮੀਰ ਜੇ ਮਰ ਨਾ ਗਈ ਹੋਵੇ ਤਾਂ ਸੁੱਤੀ ਤੇ ਜਾਗ ਹੀ ਪੈਂਦੀ ਹੈ। ਮੁਹਾਵਰਾ ਹੈ ਪੰਜਾਬੀ ਦਾ, 'ਲੱਕੜ ਨੂੰ ਫਾਨਾ ਤੇ ਮਰਦ ਨੂੰ ਤਾਹਨਾ' ਚੀਰ ਕੇ ਰੱਖ ਦਿੰਦਾ ਹੈ। ਬੀਬੀ ਭਾਗ ਕੌਰ ਦੇ ਇਨ੍ਹਾਂ ਬੋਲਾਂ ਨੇ ਸਿੰਘਾਂ ਦੀ ਸੁੱਤੀ ਜ਼ਮੀਰ ਜਗਾ ਦਿੱਤੀ। ਭਾਈ ਮਹਾਂ ਸਿੰਘ ਨੇ ਖੰਡੇ ਨਾਲ ਧਰਤੀ 'ਤੇ ਲੀਕ ਖਿਚ ਦਿੱਤੀ ਤੇ ਕਿਹਾ, ਜਿਸਨੇ ਸਤਿਗੁਰਾਂ ਨੂੰ ਸੀਸ ਦੇਣਾ ਹੈ ਉਹ ਲੀਕ ਟੱਪ ਆਉਣ। ਭਲਾ ਫਿਰ ਪਿੱਛੇ ਕੌਣ ਰਹਿੰਦਾ। ਸਭ ਖੰਡੇ ਦੀ ਲਕੀਰ ਟੱਪ ਆਏ। ਫਿਰ ਹੱਥ ਜੋੜ ਕੇ ਅਰਦਾਸਾ ਕੀਤਾ, "ਕਲਗੀ ਵਾਲਿਆ, ਤੂੰ ਸਦ ਬਖ਼ਸ਼ਿੰਦ ਹੈਂ। ਜੀਉਂਦੇ ਜੀਅ ਤੇਰੇ ਮੱਥੇ ਲੱਗਣ ਦੇ ਅਸੀਂ ਕਾਬਿਲ ਨਹੀਂ ਰਹੇ। ਪਰ ਸ਼ਹੀਦ ਹੋਣ ਉਪਰੰਤ ਸਾਡੇ ਗੁਨਾਹ ਮਾਫ਼ ਕਰ ਦੇਵੀਂ।" ਇਹ ਮਰਜੀਵੜੇ ਸਿੰਘਾਂ ਦਾ ਜੱਥਾ ਗੁਰੂ ਜੀ ਤੋਂ ਜਾਨਾਂ ਵਾਰਨ ਲਈ ਇਉਂ ਘਰਾਂ ਤੋਂ ਤੁਰ ਪਿਆ।

## ਸਾਕਾ

ਚਾਲੇ ਪਾਏ ਘਰਾਂ ਤੋਂ ਸਿੰਘਾਂ ਸਰਦਾਰਾਂ।
ਲਿਛਕਣ ਬਿਜਲੀ ਵਾਂਗਰਾਂ ਹੱਥ ਵਿੱਚ ਤਲਵਾਰਾਂ।
ਸੀਨੇ ਰੜਕਣ ਬੋਲੀਆਂ ਜੋ ਲਾਈਆਂ ਨਾਰਾਂ।

ਮੁੜ ਢੂੰਡਣ ਤੁਰ ਪਏ ਘਰਾਂ ਤੋਂ ਸੱਚੀਆਂ ਸਰਕਾਰਾਂ।
ਇਕ ਇਕ ਸਿੰਘ ਪਿਆ ਆਖਦਾ ਮੈਂ ਲੱਖਾਂ ਮਾਰਾਂ।
ਮੈਂ ਖੇਡ ਕੇ ਆਪਣੀ ਜਾਨ ਨਾਲ ਸਿਰੋਂ ਭਾਰ ਉਤਾਰਾਂ।
ਹਨ ਬੇਸ਼ਕ ਹੱਥ ਕਰਤਾਰ ਦੇ ਰਣ ਜਿੱਤਾਂ ਹਾਰਾਂ।
ਪਰ ਜੱਗ ਵਿੱਚ 'ਕੇਵਲ' ਚਲਦੀਆਂ ਮਰਦਾਂ ਦੀਆਂ ਵਾਰਾਂ।

ਇਧਰ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਕੁਝ ਦਿਨਾਂ ਬਾਅਦ 6-7 ਪੋਹ ਸੰਮਤ 1761 ਬਿ: ਦੀ ਵਿਚਕਾਰਲੀ ਰਾਤ ਨੂੰ ਸ੍ਰੀ ਅਨੰਦਪੁਰ ਸਾਹਿਬ ਨੂੰ ਸਦਾ ਵਾਸਤੇ ਅਲਵਿਦਾ ਕਹਿ ਦਿੱਤੀ। ਦੁਸ਼ਮਣ ਨੇ ਸਭ ਕਸਮਾਂ ਸੁਗੰਧਾਂ ਨੂੰ ਛਿੱਕੇ ਟੰਗ ਕੇ ਗੁਰੂ ਜੀ 'ਤੇ ਪਰਿਵਾਰ 'ਤੇ ਹਮਲਾ ਕਰ ਦਿੱਤਾ। ਸਰਸਾ ਕੰਢੇ ਬੜੀ ਗਹਿ-ਗੱਚ ਲੜਾਈ ਹੋਈ। ਇਥੇ ਗੁਰੂ ਜੀ ਦਾ ਪਰਿਵਾਰ ਤਿੰਨਾਂ ਹਿੱਸਿਆਂ ਵਿੱਚ ਵੰਡਿਆ ਗਿਆ। ਦੋਵੇਂ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਜੀ ਨਾਲ ਦਿੱਲੀ ਚਲੇ ਗਏ। ਛੋਟੇ ਸਾਹਿਬਜ਼ਾਦੇ ਦਾਦੀ ਮਾਂ ਮਾਤਾ ਗੁਜਰੀ ਜੀ ਸਮੇਤ ਗੰਗੂ ਰਸੋਈਏ ਨਾਲ ਉਸਦੇ ਪਿੰਡ ਸਹੇੜੀ ਚਲੇ ਗਏ। (ਚੌਹਾਂ ਸਾਹਿਬਜ਼ਾਦਿਆਂ ਦੇ ਪ੍ਰਸੰਗ ਪੜ੍ਹਣ ਲਈ ਦੇਖੋ ਮੇਰੀ ਪੁਸਤਕ ਸੂਰਮਿਆਂ ਦੀਆਂ ਵਾਰਾਂ) ਜਿੱਥੇ ਉਸ ਦੁਸ਼ਟ ਦੀ ਅਕ੍ਰਿਤਘਣਤਾ ਸਦਕਾ ਮਾਤਾ ਜੀ ਤੇ ਸਾਹਿਬਜ਼ਾਦੇ ਸਰਹੰਦ ਲਿਆ ਕੇ ਸੂਬੇ ਦੇ ਹੁਕਮ ਨਾਲ ਸ਼ਹੀਦ ਕਰ ਦਿੱਤੇ ਗਏ।

ਵੱਡੇ ਸਾਹਿਬਜ਼ਾਦੇ ਤੇ ਗੁਰੂ ਗੋਬਿੰਦ ਸਿੰਘ ਜੀ, ਰੋਪੜ ਦੇ ਪਠਾਣਾਂ ਨਾਲ ਟਾਕਰਾ ਕਰਨ ਉਪਰੰਤ ਚਮਕੌਰ ਆ ਗਏ। ਅਨੰਦਪੁਰ ਸਾਹਿਬ ਤੋਂ ਚੱਲੇ ਪੰਜ ਹਜ਼ਾਰ ਵਹੀਰ ਵਿੱਚੋਂ ਇਸ ਵੇਲੇ ਉਨ੍ਹਾਂ ਨਾਲ ਕੇਵਲ ਚਾਲ੍ਹੀ ਸਿੰਘ ਸਨ ਉਹ ਵੀ ਕਈ ਦਿਨਾਂ ਦੇ ਭੁੱਖੇ। ਪਰ ਚੜ੍ਹਦੀ ਕਲਾ ਵਿੱਚ ਰਹਿੰਦਿਆਂ ਲੱਖਾਂ ਫ਼ੌਜਾਂ ਨਾਲ ਟਕਰਾ ਕੇ ਸਮੇਤ ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਤਿੰਨਾਂ ਸਿੰਘਾਂ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨਾਲ ਚਮਕੌਰ ਵਿੱਚੋਂ ਨਿਕਲ ਕੇ ਮਾਛੀਵਾੜੇ ਆ ਗਏ। ਇਥੋਂ ਗਨੀ ਖ਼ਾਂ ਤੇ ਨਬੀ ਖ਼ਾਂ ਦੀ

ਸਹਾਇਤਾ ਨਾਲ ਉੱਚ ਦੇ ਪੀਰ ਬਣਕੇ ਫ਼ੌਜ ਦੇ ਘੇਰੇ ਵਿੱਚੋਂ ਨਿਕਲਕੇ, ਰਾਇਕੋਟ (ਜ਼ਿਲ੍ਹਾ ਲੁਧਿਆਣਾ) ਦੇ ਰਾਇ ਕੱਲੇ ਪਾਸ ਆ ਗਏ। ਇਥੇ ਹੀ ਆਪ ਨੂੰ ਮਾਹੀ ਹਰਕਾਰੇ ਨੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਸੁਣਾਈ। ਰਾਇ ਕੋਟ ਤੋਂ ਚੱਲ੍ਹਕੇ ਆਪ ਜੀ ਦੀਨੇ ਕਾਂਗੜ ਵਿਖੇ ਆ ਗਏ। ਇਥੋਂ ਔਰੰਗਜ਼ੇਬ ਨੂੰ ਇਕ ਚਿੱਠੀ ਲਿਖੀ ਜੋ ਸਿੱਖ ਇਤਿਹਾਸ ਦੀ ਇਕ ਦਸਤਾਵੇਜ਼ ਹੈ, ਜਿਸਦਾ ਨਾਮ 'ਜ਼ਫ਼ਰਨਾਮਾ' ਹੈ। ਭਾਈ ਦਇਆ ਸਿੰਘ ਦੇ ਹੱਥ ਦੱਖਣ ਵਿੱਚ ਬਾਦਸ਼ਾਹ ਨੂੰ ਭੇਜੀ। ਇਸ ਵਿੱਚ ਗੁਰੂ ਜੀ ਨੇ ਉਸਦੀਆਂ ਕਰਤੂਤਾਂ ਦਾ ਭਾਂਡਾ ਭੰਨ੍ਹਦਿਆਂ ਕਿਹਾ, 'ਕੀ ਹੋਇਆ ਜੇ ਮੇਰੇ ਤੈਂ ਚਾਰ ਪੁੱਤਰ ਮਰਵਾ ਦਿੱਤੇ, ਪਰ ਅਜੇ ਕੁੰਡਲੀਆ ਖ਼ਾਲਸਾ ਜੀਉਂਦਾ ਹੈ। ਕੀ ਹੋਇਆ ਜੇ ਤੈਂ ਅੱਗ ਦੀਆਂ ਚਾਰ ਚੰਗਿਆੜੀਆਂ ਬੁਝਾ ਦਿੱਤੀਆਂ, ਪਰ ਉਸ ਭਾਂਬੜ ਦਾ ਕੀ ਕਰੇਂਗਾ ਜੋ ਕਿ ਮੈਂ ਤੇਰੇ ਪੈਰਾਂ ਹੇਠ ਬਾਲ ਦਿੱਤਾ ਹੈ।' ਇਹ ਸ਼ੇਅਰ ਇਨ੍ਹਾਂ ਖ਼ਿਆਲਾਂ ਦੀ ਤਰਜ਼ਮਾਨੀ ਕਰਦੇ ਹਨ—

ਚਿਹਾ ਸ਼ੁਦ ਕਿ ਚੂ ਬਚਗਾਹ ਕੁਸ਼ਤਹ ਚਾਰ।
ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ।

ਚਿਹ ਮਰਦੀ ਕਿ ਅਖਗਰ ਖਮੋਸ਼ਾਂ ਕੁਨੀ।
ਕਿ ਆਤਸ਼ ਦਮਾਰਾ ਫੀਰੋਜ਼ਾਂ ਕੁਨੀ।

ਜ਼ਫ਼ਰਨਾਮੇ ਦੇ ਇਕ ਹੋਰ ਸ਼ੇਅਰ ਵਿੱਚ ਕਿਹਾ ਹੈ ਕਿ ਜਦੋਂ ਸ਼ਾਂਤਮਈ ਦੇ ਸਾਰੇ ਵਸੀਲੇ ਖ਼ਤਮ ਹੋ ਜਾਣ ਫਿਰ ਤਲਵਾਰ ਉਠਾਉਣਾ ਧਰਮ ਹੈ—

ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ।

ਗੁਰਦੇਵ ਨੇ ਉਸਦੀ ਮਰਦਾਨਗੀ ਨੂੰ ਲਲਕਾਰਦਿਆਂ ਕਿਹਾ ਕਿ ਆ ਮੇਰੇ ਨਾਲ ਖ਼ੁਦ ਮੈਦਾਨ ਵਿੱਚ ਆ ਕੇ ਦੋ ਹੱਥ ਕਰ ਲੈ। ਉਸ ਫ਼ਤਹ ਦੀ ਚਿੱਠੀ (ਜ਼ਫ਼ਰਨਾਮੇ) ਵਿੱਚ ਉਸ ਨੂੰ ਇਉਂ ਕਿਹਾ—

## ਪਉੜੀ

ਕੀਤਾ ਦੀਨੇ ਪਿੰਡ ਵਿੱਚ ਸਤਿਗੁਰੂ ਟਿਕਾਣਾ।
ਉਥੋਂ ਲਿਖਿਆ ਔਰੰਗਜ਼ੇਬ ਨੂੰ ਉਨ੍ਹਾਂ ਪਰਵਾਨਾ।
ਨਾਂ ਜਿਸਦਾ ਸਿੱਖ ਇਤਿਹਾਸ ਵਿੱਚ ਹੈ ਜ਼ਫ਼ਰਨਾਮਾ।
ਤੈਂ ਧੋਖਾ ਕੀਤਾ ਬਾਦਸ਼ਾਹ ਖਾਹ ਕਸਮ ਕੁਰਾਨਾ।
ਫਿਟਕਾਂ ਤੈਨੂੰ ਪੈਣੀਆਂ ਵਿੱਚ ਦੋਹਾਂ ਜਹਾਨਾਂ।
ਜੇ ਹਿੰਮਤ ਹੈ ਤਾਂ ਆਪ ਆ ਤੂੰ ਵਿੱਚ ਮੈਦਾਨਾਂ।
ਵਿੱਚ ਜੰਗ ਦੇ 'ਨਿਰਦੋਸ਼' ਲੋਕ ਤੂੰ ਕਿਉਂ ਮਰਵਾਨਾਂ।
ਆ ਆਪਾਂ ਕਰੀਏ ਫ਼ੈਸਲਾ ਹੱਥ ਫੜ ਕ੍ਰਿਪਾਨਾਂ।

ਇਥੋਂ ਗੁਰੂ ਜੀ ਕੋਟ ਕਪੂਰੇ ਹੁੰਦੇ ਹੋਏ ਅਜੇ ਖਿਦਰਾਣੇ ਦੀ ਢਾਬ (ਮੁਕਤਸਰ) ਨੇੜੇ ਹੀ ਗਿਣਤੀ ਦੇ ਕੁਝ ਸਿੰਘਾਂ ਨਾਲ ਪੁੱਜੇ ਸਨ, ਜਦੋਂ ਵਜੀਰ ਖ਼ਾਂ (ਸੂਬਾ ਸਰਹੰਦ) ਇਨ੍ਹਾਂ ਦੀ ਪੈੜ ਕੱਢਦਾ ਫ਼ੌਜਾਂ ਸਮੇਤ ਆ ਨਿਕਲਿਆ। ਇਧਰੋਂ ਭਾਈ ਮਹਾਂ ਸਿੰਘ ਤੇ ਬੀਬੀ ਭਾਗ ਕੌਰ ਦਾ ਜੱਥਾ ਵੀ ਕੁਦਰਤੀ ਸਤਿਗੁਰਾਂ ਦੀ ਭਾਲ ਵਿੱਚ ਫਿਰਦਾ ਪੁੱਜ ਗਿਆ। ਫਿਰ ਕੀ ਸੀ, ਦੁਸ਼ਮਣ ਦੀਆਂ ਫ਼ੌਜਾਂ ਦੇਖਕੇ ਸਿੰਘਾਂ ਨੂੰ ਚੜ੍ਹ ਲਾਲੀਆਂ ਗਈਆਂ। ਭਾਈ ਮਹਾਂ ਸਿੰਘ ਨੇ ਮਾਰਿਆ ਲਲਕਾਰਾ, ਸਿੰਘਾਂ ਦੀਆਂ ਭਵਾਂ ਤਣ ਗਈਆਂ, ਅੱਖਾਂ ਵਿੱਚ ਜੋਸ਼ ਦੀ ਲਾਲੀ ਉਭਰ ਆਈ, ਹੱਥ ਤਲਵਾਰਾਂ ਦੀਆਂ ਮੁੱਠਾਂ ਉਪਰ ਚਲੇ ਗਏ। ਧੂਕੇ ਮਿਆਨ ਵਿੱਚੋਂ ਤਲਵਾਰਾਂ ਇਕ ਕਹਿਰੀ ਹੱਲਾ ਸ਼ਾਹੀ ਫ਼ੌਜ ਉੱਤੇ ਗੁਰੂ ਦੇ ਸਿੰਘਾਂ ਨੇ ਇਉਂ ਬੋਲ ਦਿੱਤਾ—

## ਵਾਰ

ਸੌਂਹੇ ਤੱਕ ਮੁਗ਼ਲਾਂ ਦੀ ਫ਼ੌਜ ਨੂੰ,
ਸਿੰਘਾਂ ਯੋਧਿਆਂ ਨੂੰ ਜੋਸ਼ ਗਿਆ ਆ।
ਉਨ੍ਹਾਂ ਜ਼ੋਰ ਦੀ ਜੈਕਾਰੇ ਉੱਚੀ ਛੱਡਕੇ,

ਦਿੱਤੇ ਧਰਤੀ ਅਕਾਸ਼ ਕੰਬਾ।
ਉਹਨਾਂ ਕੱਢੀਆਂ ਮਿਆਨੋਂ ਲਹੂ ਪੀਣੀਆਂ,
ਗੁਰੂ ਦਸਵੇਂ ਨੂੰ ਦਿਲ 'ਚ ਧਿਆ।
ਜੀਹਦੇ ਵੱਜਦੀ ਪ੍ਰਾਣ ਉਹਦੇ ਕੱਢਦੀ,
ਸਿੱਧਾ ਜਾਂਦਾ ਜਮਲੋਕ ਨੂੰ ਸਿਧਾ।
ਵਾਢੀ ਕਰਦੇ ਕਿਸਾਨ ਜਿਉਂ ਵੈਸਾਖ ਨੂੰ,
ਤਿਵੇਂ ਸਿੰਘਾਂ ਦਿੱਤੇ ਸਥਰ ਵਿਛਾ।
ਸਿੰਘ ਵੱਧ ਵੱਧ ਤੇਗ਼ਾਂ ਨੂੰ ਚਲਾਂਵਦੇ,
ਡਰ ਮੌਤ ਵਾਲਾ ਦਿਲ 'ਚੋਂ ਭੁਲਾ।
ਕਹਿੰਦੇ ਸੀਸ ਗੁਰੂ ਚਰਨਾਂ ਤੋਂ ਵਾਰਨਾ,
ਛੱਕੇ ਵੈਰੀਆਂ ਦੇ ਦੇਣੇ ਨੇ ਛੁਡਾ।
ਜੇਹੜੇ ਕਰਕੇ ਚੜ੍ਹਾਈ ਆਏ ਗੁਰਾਂ ਤੇ,
ਅੱਜ ਦੇਣੇ ਸਭ ਮਿੱਟੀ 'ਚ ਮਿਲਾ।
ਭਾਵੇਂ ਵੈਰੀ ਸੀ ਹਜ਼ਾਰਾਂ ਦੀ ਤਾਦਾਦ 'ਚ,
ਚਾਲ੍ਹੀ ਸਿੰਘਾਂ ਨੂੰ ਨਾ ਜ਼ਰ੍ਹਾ ਪ੍ਰਵਾਹ।
ਖ਼ੂਨ ਆਪਣੇ ਨਾਲ ਲਾਏ ਦਾਗ਼ ਧੋ ਗਏ,
ਵਾਰਾਂ ਰਹੇ 'ਨਿਰਦੋਸ਼' ਢਾਡੀ ਗਾ।

ਇਕ ਪਾਸੇ ਹਜ਼ਾਰਾਂ ਦੀ ਗਿਣਤੀ ਵਿੱਚ ਮੁਗ਼ਲਾਂ ਦੀ ਫ਼ੌਜ, ਦੂਜੇ ਪਾਸੇ ਕੇਵਲ ਚਾਲ੍ਹੀ ਮਰਜੀਵੜੇ ਸਿੰਘ। ਇਹ ਉਹ ਪ੍ਰਵਾਨੇ ਸਨ ਜੋ ਸ਼ਮਾ ਤੋਂ ਸੜਨ ਵਾਸਤੇ ਆਏ ਸਨ। ਦੂਜੇ ਪਾਸੇ ਤਨਖ਼ਾਹਾਂ ਤੇ ਲੜਨ ਵਾਲੇ ਸਿਪਾਹੀ, ਜਿਨ੍ਹਾਂ ਨੂੰ ਜਾਨ ਪਿਆਰੀ ਸੀ। ਭਲਾ ਅਜਿਹੇ ਲੋਕਾਂ ਨੇ ਕੀ ਮੁਕਾਬਲਾ ਕਰਨਾ ਸੀ। ਪਰ ਉਨ੍ਹਾਂ ਨੂੰ ਆਪਣੀ ਗਿਣਤੀ 'ਤੇ ਮਾਣ ਸੀ। ਇਸੇ ਤਰ੍ਹਾਂ ਸਾਰਾ ਦਿਨ ਲੋਹੇ ਤੇ ਲੋਹਾ ਖੜਕਦਾ ਰਿਹਾ। ਇਸ ਲੜਾਈ ਨੂੰ ਇਕ ਉੱਚੀ ਟਿੱਬੀ 'ਤੇ ਚੜ੍ਹੇ ਗੁਰੂ ਪਾਤਸ਼ਾਹ ਦੇਖ ਰਹੇ ਸਨ। ਉਹ ਵੀ ਤੀਰਾਂ ਦੀ ਵਰਖਾ ਦੁਸ਼ਮਣ ਉੱਤੇ ਕਰ ਰਹੇ ਸਨ। ਉਨ੍ਹਾਂ ਦਿਨਾਂ ਵਿੱਚ ਪਾਣੀ ਦੀ ਘਾਟ ਮਾਲਵੇ

ਵਿੱਚ ਬੜੀ ਹੁੰਦੀ ਸੀ। ਉਪਰੋਂ ਵਿਸਾਖ ਦਾ ਮਹੀਨਾ ਖਿਦਰਾਣੇ ਦੀ ਢਾਬ ਉੱਤੇ ਕਬਜ਼ਾ ਗੁਰੂ ਜੀ ਦਾ ਸੀ। ਸ਼ਾਹੀ ਫ਼ੌਜਾਂ ਦਾ ਸ਼ਾਮ ਤੱਕ ਬੁਰਾ ਹਾਲ ਹੋ ਗਿਆ ਤੇ ਹਾਰ ਕੇ ਵਾਪਸ ਪਿੱਛੇ ਨੂੰ ਮੁੜ ਪਈਆਂ। ਸਿੰਘ ਸ਼ਹੀਦੀਆਂ ਪਾ ਗਏ। ਮਾਈ ਭਾਗ ਕੌਰ ਜ਼ਖ਼ਮੀ ਹੋ ਗਈ। ਭਾਈ ਮਹਾਂ ਸਿੰਘ ਦੇ ਜ਼ਖ਼ਮ ਬੜੇ ਗਹਿਰੇ ਸਨ ਪ੍ਰੰਤੂ ਉਹ ਅਜੇ ਹੋਸ਼ ਵਿੱਚ ਸੀ ਤੇ ਉਸਦੀ ਦਿਲੀ ਇੱਛਾ ਸੀ ਕਿ ਪ੍ਰਾਣ ਪੰਖੇਰੂ ਹੋਣ ਤੋਂ ਪਹਿਲਾਂ ਗੁਰਦੇਵ ਦੇ ਦਰਸ਼ਨ ਹੋ ਜਾਣ ਤੇ ਜੀਉਂਦਿਆਂ ਭੁੱਲ ਬਖ਼ਸ਼ਾ ਕੇ ਬੇਦਾਵੇ ਦਾ ਕਾਗਜ਼ ਪੜਵਾਉਣ ਲਈ ਬੇਨਤੀ ਕਰਾਂ। ਉਸਦੇ ਇਨ੍ਹਾਂ ਜਜ਼ਬਾਤਾਂ ਨੂੰ ਸ਼ਾਇਰ ਇਉਂ ਬਿਆਨ ਕਰਦਾ ਹੈ—

## ਜੱਗਾ

ਮੇਰੀ ਜਾਨ ਲਬਾਂ 'ਤੇ ਆਈ,
ਇਹਦਾ ਪਛਤਾਵਾ ਕੋਈ ਨਾ

ਕੋਈ ਨਾ— ਤਾਂਘ ਤੇਰੇ ਦੀਦ ਦੀ ਗੁਰੂ ਜੀ,
ਦਿਲੋਂ ਮੋਈ ਨਾਂ।
ਤੈਨੂੰ ਪਤਿਤ ਉਧਾਰਣ ਕਹਿੰਦੇ
ਪਾਪੀਆਂ ਨੂੰ ਆ ਕੇ ਤਾਰ ਦੇ।

ਤਾਰ ਦੇ— ਹੀਅੜਾ ਅੱਗ ਵਾਂਗੂੰ ਤਪਦਾ,
ਆ ਕੇ ਠਾਰ ਦੇ।
ਤੈਨੂੰ ਲਿਖਿਆ ਬੇਦਾਵਾ ਜੇਹੜਾ,
ਬੋਲ ਉਹਦੇ ਦਿਲ ਸਾੜ ਦੇ।

ਸਾੜਦੇ— ਅੱਖੀਆਂ ਦੇ ਸਾਹਵੇਂ ਦਾਤਿਆ
ਉਹਨੂੰ ਪਾੜ ਦੇ।
ਨੈਣਾਂ ਮੇਰਿਆਂ ਨੇ ਬਿਨ ਬਰਸਾਤੋਂ
ਹੰਝੂਆਂ ਦੀ ਝੜੀ ਲਾ ਦਿੱਤੀ ਰੁਕੇ ਨਾ,

ਰੁਕੇ ਨਾ— ਜਿੰਦ ਮੁਕ ਚਲੀ ਦਾਤਿਆ
ਨੀਰ ਸੁਕੇ ਨਾ।
ਭੁੱਲਾਂ ਬਚੜੇ ਬਖੇਰੀਆਂ ਨੇ ਕਰਦੇ,
ਮਾਪੇ ਦਿਲ ਵਿੱਚ ਕਦੇ ਨਾ ਚਿਤਾਰਦੇ।

ਚਿਤਾਰਦੇ—ਸੀਨੇ ਲਾ ਕੇ ਫੇਰ ਉਹਨਾਂ ਨੂੰ,
ਉਹ ਦੁਲਾਰ ਦੇ।
ਮੈਨੂੰ ਆ ਕੇ 'ਨਿਰਦੋਸ਼' ਬਣਾ ਦੇ।
ਮੱਥਿਆਂ ਤੋਂ ਲਾਹਦੇ ਕਾਲਖ਼ਾਂ, ਲਾਈਆਂ।

ਲਾਈਆਂ—ਮੇਹਰਾਂ ਦੀਆਂ ਨਜ਼ਰਾਂ ਕਰੀਂ ਤੂੰ,
ਮੇਰੇ ਸਾਈਆਂ।

ਇਕ ਉਰਦੂ ਦਾ ਸ਼ਾਇਰ ਕਹਿੰਦਾ ਹੈ—

ਖ਼ੁਦਾ ਮਨਜ਼ੂਰ ਕਰਤਾ ਹੈ, ਦੁਆ ਜੋ ਦਿਲ ਸੇ ਹੋਤੀ ਹੈ।
ਮੁਸ਼ਕਲ ਤੋਂ ਯੇਹ ਹੈ ਕਿ ਬੜੀ ਮੁਸ਼ਕਲ ਸੇ ਹੋਤੀ ਹੈ।

ਇਹ ਦਿਲੋਂ ਕੀਤੀ ਅਰਦਾਸ ਗੁਰਦੇਵ ਜੀ ਨੇ ਸੁਣੀ। ਟਿੱਬੀ ਤੋਂ ਹੇਠਾਂ ਉਤਰੇ। ਸ਼ਹੀਦ ਸਿੰਘਾਂ ਦੇ ਕੋਲ ਜਾ ਕੇ ਬੜੇ ਪਿਆਰ ਨਾਲ ਕਹਿੰਦੇ, ਇਹ ਮੇਰਾ ਪੰਜ ਹਜ਼ਾਰੀ, ਇਹ ਮੇਰਾ ਦਸ ਹਜ਼ਾਰੀ ਆਦਿ। ਨਾਲ ਦੇ ਸਿੰਘਾਂ ਨੂੰ ਸਤਿਕਾਰ ਨਾਲ ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਨੂੰ ਇਕ ਥਾਂ ਇਕੱਠੇ ਕਰਨ ਦਾ ਹੁਕਮ ਦੇ ਕੇ, ਆਪ ਸਹਿਕਦੇ ਭਾਈ ਮਹਾਂ ਸਿੰਘ ਦੇ ਕੋਲ ਗਏ। ਪਿਆਰ ਨਾਲ ਬੈਠ ਕੇ ਉਸਦਾ ਸਿਰ ਆਪਣੀ ਗੋਦੀ ਵਿੱਚ ਲੈ ਲਿਆ। ਰੁਮਾਲ ਨਾਲ ਮੂੰਹ ਪੂੰਝ ਕੇ ਬੋਲੇ, 'ਮਹਾਂ ਸਿੰਘਾ ਮੰਗ ਕੀ ਮੰਗਦਾ ਹੈਂ। ਤੈਂ ਮਾਝੇ ਦੀ ਲਾਜ ਰਖ ਲਈ ਹੈ, ਸਿੱਖੀ ਦੀ ਰੱਖ ਵਿਖਾਲੀ ਹੈ। ਬੋਲ ਜੋ ਵੀ ਤੇਰੇ ਦਿਲ ਵਿੱਚ ਇੱਛਾ ਹੈ ਅੱਜ ਮੰਗ ਲੈ।' ਭਾਈ ਮਹਾਂ ਸਿੰਘ ਦੇ ਨੇਤਰ ਭਰ ਆਏ ਤੇ ਹੁਬਕੀਂ ਰੋਂਦਾ ਹੋਇਆ ਇਉਂ ਕਹਿਣ ਲੱਗਾ—

## ਰੁਬਾਈ

ਤੂੰ ਮਿਲਿਓਂ ਤੇ ਸਭ ਕੁਝ ਮਿਲਿਆ
ਹੋਰ ਲੈਣ ਦੀ ਚਾਹ ਨਾ ਮੈਨੂੰ।
ਮੈਂ ਤੇ ਤੈਨੂੰ ਛੱਡ ਗਿਆ ਸਾਂ,
ਤੂੰ ਪਰ ਛੱਡ ਕੇ ਜਾਹ ਨਾ ਮੈਨੂੰ।
ਰਾਜ ਨਾ ਚਾਹੂੰ ਮੁਕਤਿ ਨ ਚਾਹੂੰ,
ਮਨ ਪ੍ਰੀਤ ਚਰਨ ਕਮਲਾਰੇ।
ਜੋ ਚਾਹੇਂ ਸੋ ਕਰੀਂ, ਕਰੀਂ ਪਰ
ਚਰਨਾ ਤੋਂ ਜੁਦਾ ਨਾ ਮੈਨੂੰ।

"ਪਾਤਸ਼ਾਹ! ਕਿਸੇ ਸਮੇਂ ਭੁੱਲ ਵਿੱਚ ਆ ਕੇ ਇਹ ਬਦਬਖਤ ਹੱਥ ਬੇਦਾਵਾ ਲਿਖ ਬੈਠੇ ਸਨ। ਜੇ ਤੁਰੁੱਠੈਂ, ਜੇ ਮੇਹਰਾਂ ਦੇ ਘਰ ਵਿੱਚ ਆਇਐਂ, ਤਾਂ ਉਹ ਬੇਦਾਵਾ ਮੇਰੀਆਂ ਅੱਖੀਆਂ ਦੇ ਸਾਹਮਣੇ ਪਾੜ ਦੇ। ਸਾਡੀ ਨਿਮਾਣਿਆਂ ਦੀ ਟੁੱਟੀ ਗੰਢ ਲੈ।" ਭਾਈ ਮਹਾਂ ਸਿੰਘ ਦੀ ਬੇਨਤੀ ਸੁਣ ਕੇ ਕਲਗੀਧਰ ਪਾਤਸ਼ਾਹ ਜੀ ਕਹਿਣ ਲੱਗੇ, "ਮਹਾਂ ਸਿੰਘਾ, ਗੁਰਬਾਣੀ, ਕਵੀਆਂ ਦੀ ਰਚਨਾ, "ਸੁਖ ਸਾਗਰ" ਨਾਮੀ ਗ੍ਰੰਥ ਸਰਸਾ ਦੀ ਭੇਟ ਹੋ ਗਏ ਪਰ ਤੇਰਾ ਕਾਗਜ਼ ਦਾ ਲਿਖਿਆ ਟੁਕੜਾ ਮੈਂ ਹਮੇਸ਼ਾ ਆਪਣੀ ਹਿੱਕ ਨਾਲ ਲਾ ਕੇ ਸਾਂਭ ਕੇ ਰੱਖਿਐ ਕਿ ਕਿਤੇ ਸਿੰਘ ਨੂੰ ਹੋਸ਼ ਆ ਜਾਏਤੇ ਉਹ ਮੇਰੇ ਕੋਲੋਂ ਇਸ ਦੀ ਮੰਗ ਕਰੇ ਤਾਂ ਉਸ ਨੂੰ ਨਿਰਾਸ਼ ਨਾ ਹੋਣਾ ਪਵੇ।" ਗੁਰਦੇਵ ਨੇ ਬੇਦਾਵੇ ਦਾ ਕਾਗਜ਼ ਪਾੜਦਿਆਂ ਇਉਂ ਆਖਿਆ—

## ਬੈਂਤ

ਕਲਗੀ ਵਾਲੇ ਨੇ ਆਖਿਆ ਮਹਾਂ ਸਿੰਘਾ,
ਵਿਛੜੇ ਹੋਇਆਂ ਨੂੰ ਇਉਂ ਮਿਲਾਈਦਾ ਈ।
ਪਿਛੋਂ ਮਾਹੀ ਦੀ ਗਲੀ ਵਿੱਚ ਪੈਰ ਪਾਈਏ,

ਪਹਿਲੋਂ ਸੀਸ ਨੂੰ ਤਲੀ ਟਿਕਾਈਦਾ ਈ।
ਖੰਭ ਸ਼ਮਾਂ ਤੇ ਸਾੜਨੇ ਪੈਣ ਪਹਿਲਾਂ,
ਮਗਰੋਂ ਭੰਬਟਾਂ ਦਾ ਦਰਜਾ ਪਾਈਦਾ ਈ।
ਜੇਕਰ ਧਰਮ ਤੇ ਅਣਖ ਤੋਂ ਜਾਨ ਦੇਈਏ,
ਤਾਂ ਫਿਰ ਸਿੱਧਿਆਂ ਸੁਰਗ ਨੂੰ ਜਾਈਦਾ ਈ।
ਦਿਲੋਂ ਜੇਸ ਨੂੰ ਸੱਚਾ ਪਿਆਰ ਕਰੀਏ,
ਉਸ ਤੋਂ ਆਪਣਾ ਆਪ ਘੁਮਾਈਦਾ ਈ।
ਸੁੱਖਾਂ ਵਿੱਚ 'ਨਿਰਦੋਸ਼' ਜੇ ਨਾਲ ਰਹੀਏ,
ਦੁੱਖਾਂ ਵਿੱਚ ਭੀ ਸਾਥ ਨਿਭਾਈਦਾ ਈ।

ਏਨੇ ਸ਼ਬਦ ਸੁਣਦਿਆਂ ਮਹਾਂ ਸਿੰਘ ਨੇ ਆਖ਼ਰੀ ਸਾਹ ਲੈ ਕੇ ਦਸਮ ਪਿਤਾ ਦੀ ਗੋਦੀ ਵਿੱਚ ਪ੍ਰਾਣ ਤਿਆਗ ਦਿੱਤੇ। ਮਾਈ ਭਾਗੋ ਦੇ ਜ਼ਖ਼ਮਾਂ ਦਾ ਇਲਾਜ ਕੀਤਾ ਗਿਆ ਤੇ ਉਹ ਬੀਰ ਸਪੁੱਤਰੀ ਆਖ਼ਰੀ ਦਮ ਤੱਕ ਗੁਰਦੇਵ ਦੇ ਨਾਲ ਰਹੀ ਤੇ ਉਨ੍ਹਾਂ ਤੋਂ ਮਗਰੋਂ ਵੀ ਕਾਫ਼ੀ ਚਿਰ ਜੀਉਂਦੀ ਰਹੀ ਤੇ ਦੱਖਣ ਵਿੱਚ ਹੀ ਸਰੀਰ ਤਿਆਗਿਆ। ਦੂਸਰੇ ਦਿਨ ਕਲਗੀਧਰ ਪਾਤਸ਼ਾਹ ਨੇ ਚਾਲ੍ਹੀ ਸਿੰਘਾਂ ਦਾ ਸੰਸਕਾਰ ਕੀਤਾ ਤੇ ਇਨ੍ਹਾਂ ਨੂੰ ਮੁਕਤਿਆਂ ਦਾ ਖ਼ਿਤਾਬ ਦਿੱਤਾ। ਇਨ੍ਹਾਂ ਦੀ ਯਾਦ ਵਿੱਚ ਹਰ ਸਾਲ ਮਾਘ ਦੀ ਸੰਗਰਾਂਦ ਨੂੰ ਮੁਕਤਸਰ ਵਿਖੇ ਬੜਾ ਭਾਰੀ ਜੋੜ ਮੇਲਾ ਮਨਾਇਆ ਜਾਂਦਾ ਹੈ।

# ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਬਦਲਾ

## ਕਬਿੱਤ

ਓਟ ਇਕੋ ਤੱਕੇ ਸਦਾ ਨਾਮ ਅਤੇ ਬਾਣੀ ਵਾਲੀ,
ਨਾਮ ਦੀਆਂ ਰਹਿਣ ਸਦਾ ਚੜ੍ਹੀਆਂ ਖ਼ੁਮਾਰੀਆਂ।
ਜਦੋਂ ਕਿਸੇ ਖ਼ਾਲਸੇ ਦੀ ਗ਼ੈਰਤ ਵੰਗਾਰੀ ਕਦੇ,
ਉਸੇ ਵੇਲੇ ਜੂਝਣੇ ਨੂੰ ਕੀਤੀਆਂ ਤਿਆਰੀਆਂ।
ਜੰਗ ਵਿੱਚ ਜਾ ਕੇ ਸਿੰਘਾਂ ਸੂਰਬੀਰ ਯੋਧਿਆਂ ਨੇ,
ਹਿੱਕਾਂ ਵਿੱਚ ਖਾਧੀਆਂ ਤੇ ਹਿੱਕਾਂ ਵਿੱਚ ਮਾਰੀਆਂ।
ਹੱਸ ਹੱਸ ਜਾਨ ਕੁਰਬਾਨ ਕਰੇ ਕੌਮ ਉੱਤੋਂ,
ਕਰੇ 'ਨਿਰਦੋਸ਼' ਕਦੇ ਜਿੰਦਾਂ ਨਾ ਪਿਆਰੀਆਂ।

ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਕਲਗੀਧਰ ਪਾਤਸ਼ਾਹ ਤੋਂ ਥਾਪੜਾ ਲੈ ਕੇ ਜਿੱਥੇ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਉਥੇ ਆਪਣੀ ਯੋਗਤਾ ਨਾਲ ਸਿੱਖ ਕੌਮ ਵਿੱਚ ਨਵੀਂ ਰੂਹ ਫ਼ੂਕ ਦਿੱਤੀ। ਹਿੰਦੁਸਤਾਨ ਦੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਉਸ ਨੇ ਅਜਿਹਾ ਪ੍ਰੇਸ਼ਾਨ ਕੀਤਾ ਕਿ ਉਹ ਆਪਣਾ ਮਾਨਸਿਕ ਸੰਤੁਲਿਨ ਖੋਹ ਬੈਠਾ। ਇਹ ਸਚਿਆਈ ਉਸਦੇ ਉਨ੍ਹਾਂ ਹੁਕਮਾਂ ਤੋਂ ਭਲੀ ਭਾਂਤ ਪ੍ਰਗਟ ਹੋ ਜਾਂਦੀ ਹੈ, ਜਦੋਂ ਉਹ ਬਾਬਾ ਬੰਦਾ ਸਿੰਘ ਨੂੰ ਪਕੜਨ ਵਿੱਚ ਨਾ-ਕਾਮਯਾਬ ਰਹਿ ਕੇ ਲਾਹੌਰ ਪਰਤ ਆਇਆ ਸੀ। ਇਥੇ ਉਹ ਛੇ-ਸੱਤ ਮਹੀਨੇ ਰਿਹਾ। ਉਸ ਨੇ ਆਉਂਦੇ ਹੀ ਹੁਕਮ ਦਿੱਤਾ ਕਿ ਸ਼ਹਿਰ ਦੇ ਸਾਰੇ ਕੁੱਤੇ ਮਾਰ ਦਿਓ ਤੇ ਸੰਤਾਂ, ਫ਼ਕੀਰਾਂ ਤੋਂ ਸ਼ਹਿਰ ਨੂੰ ਖ਼ਾਲੀ ਕਰਵਾ ਦਿਉ ਭਾਵ ਜਾਂ ਮਾਰ ਦਿਉ ਜਾਂ ਬਾਹਰ ਕੱਢ ਦਿਉ। ਇਸੇ ਹਾਲਤ ਵਿੱਚ ਹੀ ਉਸਦੀ 27 ਫ਼ਰਵਰੀ ਸੰਨ 1712 ਈ: ਨੂੰ ਮੌਤ ਹੋ ਗਈ।

ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਇਸ ਖ਼ਾਨਦਾਨ ਦੀ ਰਵਾਇਤ ਅਨੁਸਾਰ ਪਰਿਵਾਰ ਦੇ ਮੈਂਬਰਾਂ, ਰਾਜ-ਭਾਗ ਦੀ ਖ਼ਾਤਿਰ ਆਪਸ ਵਿੱਚ ਰੱਜ ਕੇ ਖ਼ੂਨ ਦੀ ਹੋਲੀ ਖੇਡੀ। ਆਪਣੇ ਭਰਾਵਾਂ ਅਜ਼ੀਮ, ਜਹਾਨ ਰਫ਼ੀ ਨੂੰ ਕਤਲ ਕਰਕੇ ਜਹਾਨਦਾਰ ਗੱਦੀ 'ਤੇ ਬੈਠਾ। ਉਸ ਨੇ ਲਗਭਗ ਦਸ ਮਹੀਨੇ ਰਾਜ ਕੀਤਾ। ਫਿਰ ਅਜ਼ੀਮ ਦੇ ਪੁੱਤਰ ਫ਼ਰੁਖਸੀਅਰ ਨੇ ਸਯਦ ਭਰਾਵਾਂ ਦੀ ਮਦਦ ਨਾਲ ਉਸ ਨੂੰ ਹਰਾ ਕੇ ਆਪ ਦੇਸ਼ ਦੀ ਵਾਗਡੋਰ ਸੰਭਾਲ ਲਈ।

ਫ਼ਰੁਖਸੀਅਰ ਨੇ ਸਿੰਘਾਂ ਉਪਰ ਜ਼ੁਲਮ ਕਰਨ ਵਿੱਚ ਔਰੰਗਜ਼ੇਬ ਨੂੰ ਵੀ ਮਾਤ ਕਰ ਦਿੱਤਾ। ਉਹ ਕਿਹੜਾ ਤਸ਼ੱਦਦ ਸੀ, ਜਿਹੜਾ ਕਿ ਉਨ੍ਹਾਂ ਦਿਨਾਂ ਵਿੱਚ ਸਿੰਘਾਂ ਉਪਰ ਨਾ ਕੀਤਾ ਗਿਆ ਹੋਵੇ? ਪ੍ਰੰਤੂ ਕਲਗੀਧਰ ਦਾ ਖ਼ਾਲਸਾ, ਜਿਸਦਾ ਜਨਮ ਹੀ ਤਲਵਾਰ ਦੀ ਧਾਰ ਵਿੱਚੋਂ ਹੋਇਆ ਸੀ, ਇਨ੍ਹਾਂ ਅਤਿ ਬਿਖੜੇ ਦਿਨਾਂ ਵਿੱਚ ਕੁਠਾਲੀ ਵਿੱਚੋਂ ਨਿਕਲੇ ਸੋਨੇ ਦੀ ਤਰ੍ਹਾਂ ਪੂਰੀ ਲਿਸ਼ਕ ਪੁਸ਼ਕ ਨਾਲ ਨਿਖ਼ਰ ਕੇ ਪੰਜਾਬ ਦੀ ਤਾਰੀਖ਼ ਨੂੰ ਇਕ ਨਵਾਂ ਮੋੜ ਦੇ ਰਿਹਾ ਸੀ।

ਫ਼ਰੁਖਸੀਅਰ ਨੇ ਗੱਦੀ ਉਪਰ ਬੈਠਦਿਆਂ ਹੀ ਪੰਜਾਬ ਦੇ ਸੂਬੇਦਾਰ ਅਬਦੁੱਲ ਸਮੱਦ ਖ਼ਾਂ ਨੂੰ, ਖ਼ਾਲਸੇ ਨੂੰ ਖ਼ਤਮ ਕਰਨ ਲਈ ਹਰ ਤਰ੍ਹਾਂ ਦੇ ਅਧਿਕਾਰ ਦੇ ਦਿੱਤੇ। ਉਸ ਨੇ ਸਿੰਘਾਂ ਉਪਰ ਜ਼ੁਲਮਾਂ ਦੀ ਚੱਕੀ ਝੋ ਲਈ। ਉਸ ਤੋਂ ਬਾਅਦ ਉਸਦਾ ਪੁੱਤਰ ਜ਼ਕਰੀਆ ਖ਼ਾਂ ਪੰਜਾਬ ਦਾ ਹਾਕਮ ਬਣਿਆ। ਇਹ ਜ਼ੁਲਮ ਕਰਨ ਵਿੱਚ ਆਪਣੇ ਪਿਤਾ ਤੋਂ ਵੀ ਚਾਰ ਰਤੀਆਂ ਉਪਰ ਸੀ। ਇਸ ਸਮੇਂ ਸਿੰਘਾਂ ਨੂੰ ਖ਼ਤਮ ਕਰਨ ਲਈ ਉਨ੍ਹਾਂ ਦੇ ਸਿਰਾਂ ਉਪਰ ਇਨਾਮ ਰੱਖੇ ਗਏ। ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ—

ਦੱਸੈ ਜੋ ਦਸ ਦਮੜੇ ਪਾਵੈ।
ਪਾਇ ਬੀਸ ਦਿਖਰਾ ਪਕਰਾਵੈ।
ਪਾਇ ਪਚਾਸ ਲਿਆਵੈ ਸੀਸ।
ਮਿਲੈ ਜਗੀਰ ਕਾਮ ਵਡ ਕੀਸ।

ਪ੍ਰਾਚੀਨ ਪੰਥ ਪ੍ਰਕਾਸ਼ ਦੇ ਲੇਖਕ ਭਾਈ ਰਤਨ ਸਿੰਘ ਜੀ ਭੰਗੂ ਜੋ ਕਿ ਸਰਦਾਰ ਮਹਿਤਾਬ ਸਿੰਘ ਮੀਰਾਂ ਕੋਟ ਵਾਲੇ ਦੇ ਪੋਤਰੇ ਸਨ, ਲਿਖਦੇ ਹਨ—

ਦਸਣ ਵਾਲਾ ਦਸ ਰੁਪੈ ਔਰ ਮਾਰਨ ਵਾਲਾ ਪਚਾਸ।

ਨਿਰੀ ਮੁਗ਼ਲੀਆ ਹਕੂਮਤ ਹੀ ਖ਼ਾਲਸੇ ਦੀ ਵੈਰੀ ਨਹੀਂ ਸੀ। ਖ਼ੁਦਗਰਜ਼ ਕਮੀਨੇ ਲਾਲਚੀ, ਖ਼ੁਸ਼ਾਮਦੀ ਤੇ ਦੇਸ਼-ਧ੍ਰੋਹੀ ਚੌਧਰੀ ਵੀ ਸਿੰਘਾਂ ਦਾ ਖੁਰਾ ਖੋਜ ਮਿਟਾਉਣ ਵਿੱਚ ਕੋਈ ਕਸਰ ਨਹੀਂ ਸੀ ਛੱਡ ਰਹੇ। ਇਕ ਉਰਦੂ ਦੇ ਸ਼ਾਇਰ ਦਾ ਕਥਨ ਹੈ—

ਬਾਗਬਾਂ ਨੇ ਆਗ ਦੀ ਜਬ ਆਸ਼ਿਆਨੇ ਕੋ ਮਿਰੇ,
ਤਕੀਆ ਜਿਨ ਪਤੋਂ ਪੇ ਥਾ ਵੁਹੀ ਹਵਾ ਦੇਨੇ ਲਗੇ।

ਖ਼ਾਲਸੇ ਦੇ ਵਿਰੋਧੀਆਂ ਦਾ ਮੁਖੀ ਗੁਰੂ ਕੇ ਜੰਡਿਆਲੇ (ਜ਼ਿਲ੍ਹਾ ਅੰਮ੍ਰਿਤਸਰ) ਦਾ ਹਰਿ ਭਗਤ ਨਿਰੰਜਨ ਦਾਸ ਹਿੰਦਾਲੀਆ ਸੀ। ਇਸ ਤੋਂ ਇਲਾਵਾ ਪੱਟੀ ਦਾ ਚੌਧਰੀ ਸਾਹਿਬ ਰਾਇ, ਚੂਹੜ ਮੱਲ, ਛੀਨਿਆਂ ਦਾ ਚੌਧਰੀ ਕਰਮਾ, ਤਲਵੰਡੀ ਦਾ ਚੌਧਰੀ ਰਾਮਾ ਰੰਧਾਵਾ, ਮਜੀਠੇ ਦਾ ਚੌਧਰੀ ਤੇ ਲਾਹੌਰ ਦੇ ਦੋ ਖੱਤਰੀ ਭਰਾ ਲਖ਼ਪਤ ਰਾਇ ਤੇ ਜਸਪਤ ਰਾਇ ਸਰਕਾਰ ਪ੍ਰਤੀ ਆਪਣੀ ਨਿਮਕ ਹਲਾਲੀ ਦਾ ਸਬੂਤ ਦੇਣ ਲਈ ਪੂਰੇ ਦੇਸ਼ ਤੇ ਕੌਮ-ਧ੍ਰੋਹੀ ਬਣ ਚੁੱਕੇ ਸਨ—

## ਪਉੜੀ

ਸਿੰਘਾਂ ਦੇ ਕਈ ਬਣ ਗਏ ਜਦ ਦੁਸ਼ਮਨ ਜਾਨੀ।
ਦਿਲੀ ਮੁਹੱਬਤ ਆਪਣੀ ਬਣ ਗਈ ਬੇਗਾਨੀ।
ਵੈਰੀ ਹੋ ਗਿਆ ਗੰਗ ਦਾ, ਜਮਨਾ ਦਾ ਪਾਣੀ।
ਲਬ, ਲੋਭ ਅਰ ਭੈ ਨੇ, ਅੱਖ ਕਰਤੀ ਕਾਣੀ।
ਜਿਨ੍ਹਾਂ ਮੇਰੇ ਦੇਸ਼ ਦੀ, ਉਲਝਾਈ ਤਾਣੀ।

ਮੁਸ਼ਕਲ ਹੋ ਗਈ ਉਨ੍ਹਾਂ ਨੂੰ ਮੁੜਕੇ ਸੁਲਝਾਣੀ।
ਸਿੰਘਾਂ ਤਾਂਈ ਮਕੌਣ ਦੀ ਗੱਲ ਦਿਲ ਵਿੱਚ ਠਾਣੀ।
ਪਰ ਸੌਖੀ ਨਹੀਂ ਨਿਰਦੋਸ਼ ਜੀ, ਸਿੱਖ ਕੌਮ ਮਿਟਾਣੀ।

17 ਅਪ੍ਰੈਲ, ਸੰਨ 1719 ਈ: ਦੀ ਰਾਤ ਨੂੰ ਬਾਦਸ਼ਾਹ ਫ਼ਰੁਖਸੀਆਰ ਨੂੰ ਸਯਦ ਭਰਾਵਾਂ ਨੇ ਮਰਵਾ ਦਿੱਤਾ। ਆਖ਼ਿਰ 28 ਸਤੰਬਰ ਨੂੰ ਬਹਾਦਰ ਸ਼ਾਹ ਪਹਿਲੇ ਦੇ ਪੁੱਤਰ ਰੌਸ਼ਨ ਅਖ਼ਤਰ ਨੂੰ ਮੁਹੰਮਦ ਸ਼ਾਹ ਦਾ ਖ਼ਿਤਾਬ ਦੇ ਕੇ ਦਿੱਲੀ ਦੇ ਤਖ਼ਤ 'ਤੇ ਬਿਠਾਇਆ। ਮੁਹੰਮਦ ਸ਼ਾਹ ਸੱਚਮੁੱਚ ਹੀ ਰੰਗੀਲਾ ਸੀ। ਹਰ ਵੇਲੇ ਸ਼ਰਾਬ, ਸ਼ਬਾਬ ਤੇ ਕਬਾਬ ਵਿੱਚ ਮਸਤ ਰਹਿੰਦਾ। ਦਿੱਲੀ ਦੇ ਵੱਡੇ ਵਜ਼ੀਰ ਮੁਹੰਮਦ ਅਮੀਰ ਖ਼ਾਨ ਦਾ ਜੁਆਈ ਸੀ ਜ਼ਕਰੀਆ ਖ਼ਾਨ। ਪ੍ਰਧਾਨ ਮੰਤਰੀ ਦੀ ਕੋਸ਼ਿਸ਼ ਸਦਕਾ ਅਬਦੁੱਲ ਸਮੱਦ ਖਾਂ ਨੂੰ ਮੁਲਤਾਨ ਦਾ ਗਵਰਨਰ ਬਣਾ ਕੇ ਜ਼ਕਰੀਆ ਖ਼ਾਂ ਨੂੰ ਪੰਜਾਬ ਦਾ ਸੂਬੇਦਾਰ ਬਣਾਇਆ ਗਿਆ ਸੀ।

ਜ਼ਕਰੀਆ ਖ਼ਾਨ ਦੇ ਸਤਾਏ ਸਿੰਘ ਪਿੰਡਾਂ-ਸ਼ਹਿਰਾਂ ਨੂੰ ਛੱਡ ਕੇ ਬੀਕਾਨੇਰ ਦੇ ਜੰਗਲਾਂ ਵੱਲ ਚਲੇ ਗਏ ਸਨ। ਟਾਵੇਂ-ਟਾਵੇਂ ਸਿੱਖ ਹੀ ਪੰਜਾਬ ਵਿੱਚ ਰਹਿ ਗਏ ਸਨ। ਖਾੜਕੂ ਸਿੰਘਾਂ ਦਾ ਜਦੋਂ ਵੀ ਦਾਅ ਲੱਗਦਾ ਇਹ ਧਨਾਢਾਂ, ਚੁਗਲਖੋਰਾਂ ਅਤੇ ਸ਼ਾਹੀ ਖ਼ਜ਼ਾਨੇ ਆਦਿ ਤੇ ਆਪਣੇ ਹੱਥ ਸਾਫ਼ ਕਰ ਲੈਂਦੇ। ਇਨ੍ਹਾਂ ਦਿਨਾਂ ਵਿੱਚ ਹੀ ਸਿੰਘਾਂ ਨੇ ਚਵਿੰਡਾ ਥਾਣੇ ਦਾ ਖ਼ਜ਼ਾਨਾ ਲੁਟਿਆ। ਕਸੂਰ ਅਤੇ ਚੂਨੀਆਂ ਤੋਂ ਲਾਹੌਰ ਨੂੰ ਆਉਂਦਾ ਖ਼ਜ਼ਾਨਾ ਵੀ ਸਿੰਘਾਂ ਨੇ ਲੁੱਟ ਲਿਆ। ਹੁਣ ਖ਼ਾਲਸੇ ਦੇ ਹੌਂਸਲੇ ਇਥੋਂ ਤੱਕ ਵਧੇ ਕਿ ਜੰਗਲਾਂ ਵਿੱਚੋਂ ਨਿਕਲ ਕੇ ਮੁਲਤਾਨ ਤੋਂ ਦਿੱਲੀ ਨੂੰ ਜਾਂਦਾ ਖ਼ਜ਼ਾਨਾ ਕਾਹਨੇ ਕਾਛੇ ਦੇ ਕੋਲ ਸਿੰਘਾਂ ਨਿਗਰਾਨ ਫ਼ੌਜੀਆਂ ਨੂੰ ਮਾਰ ਕੇ ਲੁੱਟ ਲਿਆ। ਲਗਭਗ ਚਾਰ ਲੱਖ ਰੁਪਏ ਦਾ ਗੱਫ਼ਾ ਸਿੰਘਾਂ ਨੇ ਸਾਂਭ ਲਿਆ। ਪੰਥ ਪ੍ਰਕਾਸ਼ ਦਾ ਕਰਤਾ ਲਿਖਦਾ ਹੈ—

ਉਸ ਸਮੇਂ ਖ਼ਜ਼ਾਨਾ ਸ਼ਾਹੀ।
ਮੁਲਤਾਨੇ ਦਿਲੀ ਜੋ ਜਾਹੀ।

ਤਾਕੇ ਸੰਗ ਫ਼ੌਜ ਰਖਵਾਰੀ।
ਥੀ ਸੋ ਦੌੜ ਗਈ ਕੁਲ ਸਾਰੀ।
ਗਡੇ ਭਰੇ ਰੁਪੀਅਨ ਕੇਰੇ।
ਚਾਰ ਲਾਖ ਕੇ ਥੇ ਸੇ ਨੇਰੇ।

ਸਿੰਘਾਂ ਦੀ ਵੱਧ ਰਹੀ ਤਾਕਤ ਨੂੰ ਠੱਲ੍ਹ ਪਾਉਣ ਲਈ ਸੂਬੇਦਾਰ ਜ਼ਕਰੀਆ ਖ਼ਾਨ ਨੇ ਖ਼ਾਲਸੇ ਦੇ ਧਰਮ ਅਸਥਾਨਾਂ ਨੂੰ ਨਿਸ਼ਾਨਾ ਬਣਾਇਆ। ਉਸ ਨੇ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) 'ਤੇ ਕਬਜ਼ਾ ਕਰ ਲਿਆ। ਪਵਿੱਤਰ ਸਰੋਵਰ ਨੂੰ ਪੂਰ ਦਿੱਤਾ। ਆਲੇ-ਦੁਆਲੇ ਚੌਂਕੀਆਂ ਬਹਾਲ ਦਿੱਤੀਆਂ। ਅੰਮ੍ਰਿਤਸਰ ਦਾ ਹਾਕਮ ਨਗਰ ਮੰਡਿਆਲੇ ਦਾ ਚੌਧਰੀ ਮੁਸਈਉਦੀਨ ਨੂੰ ਬਣਾਇਆ। ਸਿੰਘ ਉਸਦੀਆਂ ਕਰਤੂਤਾਂ ਦੇਖ ਕੇ ਉਸ ਨੂੰ ਮੱਸਾ ਰੰਘੜ ਕਹਿ ਕੇ ਨਫ਼ਰਤ ਕਰਦੇ ਸਨ।

ਮੱਸੇ ਰੰਘੜ ਨੇ ਆਪਣਾ ਅੱਡਾ ਸ੍ਰੀ ਹਰਿਮੰਦਰ ਸਾਹਿਬ ਨੂੰ ਬਣਾਇਆ। ਉਸ ਨੇ ਦਰਬਾਰ ਸਾਹਿਬ ਵਿਖੇ ਜਿੱਥੇ ਹਮੇਸ਼ਾਂ ਗੁਰਬਾਣੀ ਦਾ ਕੀਰਤਨ ਹੁੰਦਾ ਸੀ, ਮੁਜਰੇ ਕਰਵਾਉਣੇ ਸ਼ੁਰੂ ਕਰ ਦਿੱਤੇ। ਸ਼ਰਾਬ ਤੇ ਜਗਤ ਜੂਠ ਤਮਾਕੂ ਦਾ ਸੇਵਨ ਕਰਕੇ ਖ਼ਾਲਸਾ ਪੰਥ ਦੇ ਹਿਰਦੇ ਨੂੰ ਵਲੂੰਧਰਨ ਲੱਗਾ। ਚੜ੍ਹਦੇ ਸੂਰਜ ਤੋਂ ਲੈ ਕੇ ਦੇਰ ਰਾਤ ਤੱਕ ਉਹ ਗੁਰੂ ਘਰ ਵਿਖੇ ਬੇ-ਸ਼ਰਮੀ ਦਾ ਨੰਗਾ ਨਾਚ ਨੱਚਦਾ।

ਇਨ੍ਹਾਂ ਦਿਨਾਂ ਵਿੱਚ ਪਿੰਡ ਕੰਗਾਂ ਦਾ ਰਹਿਣ ਵਾਲਾ ਇਕ ਨਿਹੰਗ ਬੁਲਾਕਾ ਸਿੰਘ ਜਾਨ ਤਲੀ 'ਤੇ ਧਰਕੇ ਸ੍ਰੀ ਅੰਮ੍ਰਿਤਸਰ ਦਰਸ਼ਨ ਕਰਨ ਆਇਆ। ਜਦੋਂ ਉਸ ਨੇ ਪਵਿੱਤਰ ਅਸਥਾਨ ਦੀ ਇਹ ਹਾਲਤ ਤੱਕੀ ਤਾਂ ਉਸ ਦਾ ਹਿਰਦਾ ਵਲੂੰਧਰਿਆ ਗਿਆ। ਉਹ ਉਸੇ ਸਮੇਂ ਸਿੰਘਾਂ ਦੇ ਕਿਸੇ ਜੱਥੇ ਦੀ ਭਾਲ ਵਿੱਚ ਚੱਲ ਪਿਆ ਤਾਂ ਜੋ ਇਸ ਦੁਸ਼ਟ ਕੋਲੋਂ ਇਸਦੇ ਜ਼ੁਲਮਾਂ ਦਾ ਬਦਲਾ ਲਿਆ ਜਾ ਸਕੇ। ਉਸ ਨੂੰ ਸੂਹ ਮਿਲੀ ਕਿ ਬਾਬਾ ਬੁੱਢਾ ਸਿੰਘ ਦਾ ਇਕ ਜੱਥਾ ਬੀਕਾਨੇਰ ਬੁੱਢਾ ਜੌਹੜ ਵਿਖੇ ਡੇਰੇ ਲਾਈ ਬੈਠਾ ਹੈ। ਨਿਹੰਗ ਸਿੰਘ ਬੁੱਢਾ ਜੌਹੜ ਪੁੱਜਾ। ਅੱਗੇ ਦੀਵਾਨ ਸਜਿਆ ਹੋਇਆ ਸੀ। ਸਮੂਹ

ਖ਼ਾਲਸਾ ਇਕ ਮਨ, ਇਕ ਚਿਤ ਹੋ ਕੇ ਕੀਰਤਨ ਵਿੱਚ ਜੁੜਿਆ ਹੋਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਸਮੇਂ ਉਸਦੀ ਧਾਹ ਨਿਕਲ ਗਈ। ਕੀਰਤਨ ਦੀ ਸਮਾਪਤੀ ਹੋਈ। ਉਪਰੰਤ ਸ੍ਰੀ ਹਰਿਮੰਦਰ ਸਾਹਿਬ ਦੀ ਵਾਰਤਾ ਨੂੰ ਨਿਹੰਗ ਬੁਲਾਕਾ ਸਿੰਘ ਇਉਂ ਬਿਆਨ ਕਰਨ ਲੱਗਾ—

## ਰਸਾਲੂ

ਕੰਗਾਂ ਦਾ ਇਕ ਖ਼ਾਲਸਾ ਜਾ ਪੁੱਜਾ ਬੁਢਾ ਜੋੜ।
ਕਹਿੰਦਾ ਸਿੰਘੋ ਜ਼ਕਰੀਆ ਖ਼ਾਨ ਨੇ, ਸਾਡੀ ਭੰਨ ਦਿੱਤੀ ਕੰਗਰੋੜ।
ਤੁਸੀਂ ਬੈਠੇ ਓਸ ਮਲਾਹ ਵਾਂਗ, ਜੋ ਆਇਆ ਬੇੜੀ ਰੋੜ।
ਮੈਨੂੰ ਸਿੰਘਾਂ ਵਿੱਚ ਵਿਸ਼ਵਾਸ਼ ਦੀ, ਅੱਜ ਜਾਪੇ ਬਾਹਲੀ ਥੋੜ।
ਉਹ ਕਹਿੰਦਾ ਵਿੱਚ ਪੰਜਾਬ ਦੇ, ਅੱਜ ਸਿਰ ਲੱਥਾਂ ਦੀ ਲੋੜ।
ਉਸੇ ਸੁੰਨੇ ਘੁਰਨੇ ਸ਼ੇਰ ਦੇ, ਵਿੱਚ ਗਿੱਦੜ ਪਾਵਣ ਸ਼ੋਰ।
ਅੱਜ ਉੱਡਣ ਗਿਰਝਾਂ ਓਸ ਥਾਂਹ, ਜਿਥੇ ਪੈਲਾਂ ਪੌਂਦੇ ਮੋਰ।
ਅੱਜ ਵਿੱਚ ਹਰਿਮੰਦਰ ਸਾਹਿਬ ਦੇ, ਮਚਿਆ ਕਲਜੁਗ ਘੋਰ।
ਮੇਰਾ ਦਿਲ ਫੱਟਦਾ 'ਨਿਰਦੋਸ਼' ਦਾ, ਕੁਝ ਕਹਿ ਨਹੀਂ ਸਕਦਾ ਹੋਰ।

ਖ਼ੂਨ ਦੇ ਅੱਥਰੂ ਕੇਰ ਕੇਰ ਕੇ ਨਿਹੰਗ ਬੁਲਾਕਾ ਸਿੰਘ ਨੇ ਹਰਿਮੰਦਰ ਸਾਹਿਬ ਵਿੱਚ ਹੋ ਰਹੇ ਅੱਤਿਆਚਾਰਾਂ ਬਾਰੇ ਦੱਸਿਆ। ਦਲ ਦੇ ਜੱਥੇਦਾਰ ਬਾਬਾ ਬੁੱਢਾ ਸਿੰਘ ਦੀਆਂ ਅੱਖਾਂ ਵਿੱਚ ਅੱਗ ਦੇ ਅੰਗਾਰੇ ਮੱਚ ਉਠੇ। ਸੱਜਾ ਹੱਥ ਤਲਵਾਰ ਦੀ ਮੁੱਠ ਉਪਰ ਚਲਾ ਗਿਆ। ਉਸ ਨੇ ਬੁਲਾਕਾ ਸਿੰਘ ਨੂੰ ਪੁੱਛਿਆ ਕਿ ਜਿਸ ਦੁਸ਼ਟ ਨੇ ਸਾਡੇ ਪਵਿੱਤਰ ਧਰਮ ਅਸਥਾਨ ਦੀ ਬੇਅਦਬੀ ਕੀਤੀ ਹੈ, ਉਸ ਕੋਲੋਂ ਖ਼ਾਲਸਾ ਗਿਣ-ਗਿਣ ਕੇ ਹਿਸਾਬ ਲਵੇਗਾ। ਅਸੀਂ ਪੰਜਾਬ ਅਤੇ ਗੁਰੂਆਂ ਦੀ ਧਰਤੀ ਤੋਂ ਬਹੁਤ ਦੂਰ ਬੈਠੇ ਹਾਂ, ਇਸ ਲਈ ਇਨ੍ਹਾਂ ਕਾਰਵਾਈਆਂ ਬਾਰੇ ਬਿਲਕੁਲ ਅਣਜਾਣ ਹਾਂ, ਵਰਨਾ ਸਿੰਘ ਹੋਰ ਸਭ ਕੁਝ ਬਰਦਾਸ਼ਤ ਕਰ ਸਕਦਾ ਹੈ ਪ੍ਰੰਤੂ ਆਪਣੇ ਧਰਮ ਅਸਥਾਨਾਂ ਦੀ ਬੇਅਦਬੀ ਹਰਗਿਜ਼, ਹਰਗਿਜ਼ ਨਹੀਂ ਸਹਿ ਸਕਦਾ। ਸਰਬੱਤ ਖ਼ਾਲਸੇ ਨੂੰ

ਤੁਸੀਂ ਵਿਸਥਾਰ ਨਾਲ ਸ੍ਰੀ ਹਰਿਮੰਦਰ ਸਾਹਿਬ ਵਿੱਚ ਹੋ ਰਹੇ ਅੱਤਿਆਚਾਰਾਂ ਬਾਰੇ ਜਾਣੂ ਕਰਵਾਉ। ਜੱਥੇਦਾਰ ਦੀ ਆਗਿਆ ਪਾ ਕੇ ਭਾਈ ਬੁਲਾਕਾ ਸਿੰਘ ਉਠਿਆ। ਹੱਥ ਜੋੜ ਕੇ ਸਰਬੱਤ ਖ਼ਾਲਸੇ ਨੂੰ ਫ਼ਤਹਿ ਬੁਲਾਈ। ਫਿਰ ਅੰਮ੍ਰਿਤਸਰ ਦੇ ਹਾਕਮ ਮੱਸੇ ਰੰਘੜ ਤੇ ਉਸਦੀਆਂ ਕਾਲੀਆਂ ਕਰਤੂਤਾਂ ਬਾਰੇ ਇਉਂ ਦੱਸਦਾ ਹੈ—

## ਪਉੜੀ

ਮੱਸਾ ਰੰਘੜ ਚੌਧਰੀ ਉਹਦਾ ਪਿੰਡ ਮੰਡਿਆਲਾ।
ਰੰਗ ਤਵੇ ਦੇ ਵਾਂਗਰਾਂ, ਦਿਲ ਉਸ ਤੋਂ ਕਾਲਾ।
ਅੰਮ੍ਰਿਤਸਰ ਵਿੱਚ ਫੜ ਲਿਆ, ਉਸ ਪੁੱਠਾ ਚਾਲਾ।
ਉਸ ਕਾਲੀ ਰਾਤ 'ਚ ਬਦਲਤਾ ਦਿਨ ਦਾ ਉਜਿਆਲਾ।
ਉਹਦਾ ਜ਼ੁਲਮ ਤਸ਼ੱਦਦ ਵੇਖ ਕੇ, ਗਿਆ ਦਹਿਲ ਦੁਆਲਾ।
ਉਹ ਸੁਣਦਾ ਨਹੀਂ ਗੱਲ ਕਿਸੇ ਦੀ, ਮਨ ਮਰਜ਼ੀ ਵਾਲਾ।
ਉਹਦਾ ਅੱਤਿਆਚਾਰ ਮਿਟਾਣ ਲਈ, ਕੋਈ ਕਰ ਲਉ ਚਾਲਾ।
'ਨਿਰਦੋਸ਼' ਸਹਾਈ ਪੰਥ ਦਾ, ਸਦਾ ਕਲਗੀਆਂ ਵਾਲਾ।

ਭਾਈ ਬੁਲਾਕਾ ਸਿੰਘ ਨੇ ਦੱਸਣਾ ਸ਼ੁਰੂ ਕੀਤਾ ਕਿ ਲਾਲਚੀ ਤੇ ਪੰਥ ਦੋਖੀ ਚੌਧਰੀਆਂ ਦੀ ਇਲਾਕੇ ਵਿੱਚ ਦੋਹੀ ਮਚੀ ਪਈ ਹੈ। ਪਿੰਡਾਂ ਤੇ ਸ਼ਹਿਰਾਂ ਵਿੱਚ ਅੰਮ੍ਰਿਤਧਾਰੀ ਸਿੰਘਾਂ ਦਾ ਜੀਣਾ ਦੁੱਭਰ ਹੋ ਗਿਆ ਹੈ। ਜਿੱਥੇ ਕਿਤੇ ਵੀ ਕੋਈ ਸਿੰਘ ਦਿੱਸਦਾ ਹੈ, ਉਸਦੀ ਮੁਖ਼ਬਰੀ ਕਰਕੇ ਸਰਕਾਰੇ ਦਰਬਾਰੇ ਇਨਾਮ ਲਏ ਜਾ ਰਹੇ ਹਨ। ਜਿਹੜਾ ਐਲਾਨ ਜ਼ਕਰੀਆ ਖ਼ਾਨ ਨੇ ਕੀਤਾ ਹੈ, ਉਸ ਨਾਲ ਪੱਤਾ ਪੱਤਾ ਸਿੰਘਾਂ ਦਾ ਵੈਰੀ ਹੋ ਗਿਆ ਹੈ। ਸਿੰਘ ਦਾ ਪਤਾ ਦੇਣ ਵਾਲੇ ਨੂੰ ਦਸ ਰੁਪਏ, ਪਕੜਾਉਣ ਵਾਲੇ ਨੂੰ ਪੰਜਾਹ ਰੁਪਏ ਤੇ ਇਕ ਕੰਬਲ, ਤੇ ਜੋ ਕੋਈ ਸਿੰਘ ਦਾ ਸਿਰ ਵੱਢਕੇ ਪੇਸ਼ ਕਰਦਾ ਹੈ, ਉਸ ਨੂੰ ਅਸੀਂ ਰੁਪਏ ਇਨਾਮ ਮਿਲਦੇ ਹਨ। ਲਾਲਚੀ ਚੌਧਰੀਆਂ ਨੇ ਬੇਸ਼ਰਮੀ ਦੀ ਹੱਦ ਕਰ ਦਿੱਤੀ ਹੈ, ਕਈ ਅਕ੍ਰਿਤਘਣ ਤੇ ਦੁਸ਼ਟ ਲੋਕ ਨੌਜਵਾਨ ਲੜਕੀਆਂ ਨੂੰ ਮਾਰ ਕੇ

ਉਸਦੇ ਸਿਰ ਤੇ ਜੂੜਾ ਕਰਕੇ, ਅਨ-ਦਾੜ੍ਹੀਆ ਨੌਜਵਾਨ ਸਿੰਘ ਕਹਿ ਕਹਿ ਕੇ ਇਨਾਮ ਲੈ ਰਹੇ ਹਨ। ਮੈਂ ਕੀ ਦੱਸਾਂ—

ਇਕ ਚਾਕ ਹੋ ਤੋ ਸੀਂ ਲੂੰ ਹਮਦਮ ਗਿਰੇਬਾਂ ਅਪਨਾ,
ਜ਼ਾਲਮ ਨੇ ਫਾੜ ਡਾਲਾ ਹੈ, ਤਾਰ ਤਾਰ ਕਰਕੇ।

ਸ੍ਰੀ ਅੰਮ੍ਰਿਤਸਰ ਦਾ ਹਾਕਮ ਪਿੰਡ ਮੰਡਿਆਲੇ ਦਾ ਚੌਧਰੀ ਮਸਈ-ਉ-ਦੀਨ ਬੜਾ ਹੀ ਬੇਰਹਿਮ ਤੇ ਕੱਟੜ ਮੁਸਲਮਾਨ ਹੈ। ਉਸ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ, ਜਿੱਥੇ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ, ਉਥੇ ਨਵਾਰੀ ਪਲੰਘ ਡਾਹਿਆ ਹੋਇਆ ਹੈ, ਉਸ ਉੱਤੇ ਬੈਠ ਕੇ ਵੇਸਵਾਵਾਂ ਦੇ ਨਾਚ ਕਰਵਾ ਰਿਹਾ ਹੈ। ਜਿੱਥੇ ਹਰਿ ਕੀ ਪਉੜੀ ਤੋਂ ਸਿੱਖ ਅੰਮ੍ਰਿਤ ਦਾ ਚੁਲਾ ਲੈਂਦੇ ਸਨ, ਉਧਰ ਸ਼ਰਾਬ ਦੀਆਂ ਸੁਰਾਹੀਆਂ ਭਰ-ਭਰ ਕੇ ਰੱਖੀਆਂ ਹੋਈਆਂ ਹਨ। ਜਗਤ ਜੂਠ ਤਮਾਕੂ ਨਾਲ ਭਰੇ ਹੁੱਕੇ ਸਾਰਾ ਸਾਰਾ ਦਿਨ ਗੁੜਕਦੇ ਹਨ। ਇਸ ਤੋਂ ਅੱਗੇ ਸਿੰਘ ਤੋਂ ਬੋਲ ਨਾਹੋਇਆ ਤੇ ਨਾ ਹੀ ਹੁਣ ਸਿੰਘਾਂ ਵਿੱਚ ਹੋਰ ਸੁਣਨ ਦੀ ਸ਼ਕਤੀ ਹੀ ਰਹਿ ਗਈ ਸੀ। ਉਸੇ ਵੇਲੇ ਜੱਥੇਦਾਰ ਬੁੱਢਾ ਸਿੰਘ ਨੇ ਕੱਢੀ ਮਿਆਨ 'ਚੋਂ ਤਲਵਾਰ ਪਾ ਕੇ ਮੱਥੇ 'ਤੇ ਤਿਉੜੀਆਂ, ਸਾਹਮਣੇ ਬੈਠੇ ਖ਼ਾਲਸੇ ਨੂੰ ਲਲਕਾਰ ਕੇ ਇਉਂ ਕਿਹਾ—

### ਮਿਰਜ਼ਾ

ਬੁਢਾ ਸਿੰਘ ਨੇ ਸੁਣੀ ਜਦੋਂ ਵਾਰਤਾ,
ਲਹੂ ਅੱਖੀਆਂ ਦੇ ਵਿੱਚ ਗਿਆ ਆ।
ਕਹਿੰਦਾ ਧ੍ਰਿਗ ਮਰਨਾ ਭੱਟ ਜੀਵਣਾ,
ਮੱਥੇ ਦਾਗ਼ ਬੇ-ਅਣਖੀ ਦਾ ਲਾ।
ਅੱਜ ਵਿੱਚ ਹਰਿਮੰਦਰ ਸਾਹਿਬ ਦੇ,
ਮੱਸਾ ਵੇਸਵਾ ਰਿਹਾ ਏ ਨਚਾ।
ਉਥੇ ਚਲਦੇ ਦੌਰ ਸ਼ਰਾਬ ਦੇ,

ਕਿਤੇ ਹੁੱਕਿਆਂ ਨੂੰ ਰਿਹਾ ਗੁੜ ਕਾ।
ਉਹ ਭੁਲਿਆ ਖ਼ੁਦਾ ਦੇ ਖ਼ੌਫ਼ ਨੂੰ,
ਉਸ ਜ਼ਾਲਮ ਨੇ ਅੱਤ ਲਈ ਚਾ।
ਕੋਈ ਉਠੇ ਹੁਣੇ ਯੋਧਾ ਸੂਰਮਾ,
ਭਾਜੀ ਇਕੀਆਂ ਦੀ ਕੱਤੀ ਆਵੇ ਪਾ।
ਸਿਰ ਵੱਢ ਕੇ ਮੱਸੇ ਬਦਕਾਰ ਦਾ,
ਭੇਟਾ ਗੁਰੂ ਖ਼ਾਲਸੇ ਦੀ ਕਰੇ ਆ।
ਰਹੂ ਨਾਮ 'ਨਿਰਦੋਸ਼' ਉਹਦਾ ਜੱਗ 'ਤੇ,
ਦੇਊ ਉਸਦੀ ਜੋ ਅਲਖ ਮੁਕਾ।

ਜੱਥੇਦਾਰ ਬੁਢਾ ਸਿੰਘ ਦੀ ਲਲਕਾਰ ਸੁਣ ਕੇ ਦੀਵਾਨ ਵਿੱਚ ਬੈਠੇ ਸਾਰੇ ਸਿੰਘਾਂ ਨੂੰ ਰੋਹ ਦੀਆਂ ਲਾਲੀਆਂ ਚੜ੍ਹ ਗਈਆਂ, ਜੋਸ਼ ਵਿੱਚ ਭਵਾਂ ਤਣ ਗਈਆਂ, ਡੌਲੇ ਫ਼ਰਕਣ ਲੱਗ ਪਏ। ਇਕ ਨੌਜਵਾਨ ਸਿੰਘ ਉਠਿਆ ਇਸ ਦਾ ਨਾਮ ਸ੍ਰ. ਮਹਿਤਾਬ ਸਿੰਘ ਸੀ ਇਹ ਅੰਮ੍ਰਿਤਸਰ ਦੇ ਇਲਾਕੇ ਦੇ ਪਿੰਡ ਮੀਰਾਂ ਕੋਟ ਦਾ ਭੰਗੂ ਜੱਟ ਸੀ। ਉਹ ਰੋਹ ਵਿੱਚ ਉਠਿਆ। ਪਹਿਲਾਂ ਤਾਂ ਉਹ ਖ਼ਬਰ ਲਿਆਉਣ ਵਾਲੇ ਸਿੰਘ ਦੀ ਖ਼ਬਰ ਲੈਣ ਲੱਗਾ, ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਜਦੋਂ ਬੁਲਾਕਾ ਸਿੰਘ ਨੇ ਇਹ ਕਿਹਾ ਸੀ—

## ਕਬਿੱਤ

ਮੱਸਾ ਨਾਮ ਰੰਘੜ ਗੁਰੂ ਕੇ ਹਰਿਮੰਦਰ ਮੈ,
ਬੈਠਤ ਪਲੰਘ ਪਰ ਕੰਚਨੀ ਨਚਾਇ ਹੈ।
ਉਡਤ ਸ਼ਰਾਬ ਤੈ ਕਬਾਬ ਸਭਾ ਤੁਰਕਨ ਮੈਂ,
ਪੀਵਤੇ ਹੈਂ ਹੁੱਕੇ ਵਹਿ ਥੁੱਕੇ ਮਨ ਭਾਇ ਹੈ।
ਬਾਤ ਏਹੁ ਸੁਨਕੈ ਮਤਾਬ ਸਿੰਘ ਚੌਂਕ ਉਠਿਯੋ,

ਮਾਨੋ ਸਿੰਘ ਬਿਛੂ ਬਾਕ ਡੰਕ ਦਯੋ ਲਾਇ ਹੈ।
ਬੋਲਯੋ ਤੁਮ ਹਾਲ ਯਾਹਿ ਦੇਖ ਕੈਸੇ ਜਰਯੋ ਹਾਇ,
ਮਰਯੋ ਕਿਉਂ ਨਸਾਇ ਆਏ ਜੀਵਤਾ ਤਜਾਇ ਹੈ॥੧੨॥

ਇਹ ਬੋਲੀ ਸੁਣਕੇ ਨਿਹੰਗ ਬੁਲਾਕਾ ਸਿੰਘ ਵੀ ਤਮਕ ਪਿਆ। ਗੁੱਸੇ ਵਿੱਚ ਆ ਕੇ ਕਹਿਣ ਲੱਗਾ, "ਸਿੰਘ ਜੀ! ਦੁਸ਼ਮਣ ਜ਼ਿਆਦਾ ਤੇ ਮੈਂ ਇਕੱਲਾ ਸਾਂ। ਮੈਨੂੰ ਆਪਣੀ ਜਾਨ ਦੀ ਪ੍ਰਵਾਹ ਨਹੀਂ ਸੀ। ਪਰ ਮੇਰੇ ਮਰਨੇ ਪਰ ਵੀ ਇਹ ਜ਼ੁਲਮ ਬੰਦ ਨਹੀਂ ਸੀ ਹੋਣਾ। ਇਹੀ ਸੋਚ ਕੇ ਕਿਸੇ ਜੱਥੇ ਦੀ ਭਾਲ ਵਿੱਚ ਚੱਲ ਕੇ, ਤੁਹਾਡੇ ਕੋਲ ਪੁੱਜਾ ਹਾਂ। ਹੁਣ ਪੰਥ ਮੈਨੂੰ ਹੁਕਮ ਕਰੇ, ਸਿੰਘ ਤਿਆਰ-ਬਰ-ਤਿਆਰ ਹੈ। ਪਰ ਮੈਨੂੰ ਬੋਲੀ ਮਾਰਨੇ ਵਾਲੇ ਖ਼ਾਲਸਾ ਜੀ, ਜਦੋਂ ਤੁਸੀਂ ਗੁਰਧਾਮਾਂ ਨੂੰ ਛੱਡ ਕੇ, ਪੰਜਾਬ ਨੂੰ ਛੱਡ ਕੇ ਇਧਰ ਬੀਕਾਨੇਰ ਵਿੱਚ ਬੈਠੇ ਹੋ, ਤਾਂ ਧੂਫ਼ ਬੱਤੀ ਉਥੇ ਮੱਸੇ ਰੰਘੜ ਜਾਂ ਜ਼ਕਰੀਆ ਖ਼ਾਨ ਨੇ ਕਰਨੀ ਸੀ ? ਹੁਣ ਤਾਂ ਪੰਜਾਬ ਵਿੱਚ ਸਿੰਘਾਂ ਨੂੰ ਮਜ਼ਕਰੀਆਂ ਠੱਠੇ ਹੋਣ ਲੱਗ ਪਏ ਹਨ। ਆਮ ਲੋਕਾਂ ਦੀ ਧਾਰਨਾ ਸਿੰਘਾਂ ਪ੍ਰਤੀ ਹੁਣ ਇਹ ਹੈ—

........ਜੰਗ ਜੋ ਮਚਾਵਤੇ ਥੇ, ਲੂਟ ਕੂਟ ਖਾਵਤੇ ਥੇ,
ਤੁਰਕਨ ਕੋ ਘਾਵਤੇ ਥੇ, ਸਿੰਘ ਸੋ ਸਿਧਾਏ ਹੈ॥੧੩॥

ਹੋਰ ਕਿਹਾ ਸਿੰਘ ਨੇ—

ਹਮ ਤੁਮ ਸੇ ਰਹੇ, ਹੈ ਸਭ ਸਿੰਘ ਭਾਈ,
ਕਰਨੀ ਕੇ ਸਿਆਰ, ਨਾਮ ਸ਼ੇਰ ਹੈਂ ਸਦਾਵਤੇ।
ਸੁਧਾ ਛਕ ਕੀਓ ਖ੍ਵਾਰੇ, ਆਏ ਛੋਡ ਗੁਰਦੁਆਰੇ।
ਫਿਰਤ ਲੁਕਤ ਸਾਰੇ, ਜਾਨਕੋ ਬਚਾਵਤੇ॥੧੪॥

ਇਹ ਤਲਖ ਹਕੀਕਤ ਸੂਰਮੇ ਬਹਾਦਰ ਸ੍ਰ. ਮਹਿਤਾਬ ਸਿੰਘ ਦਾ ਸੀਨਾ ਚੀਰ ਗਈ। ਉਹ ਬੱਬਰ ਸ਼ੇਰ ਵਾਂਗ ਮਾਰ ਕੇ ਭਬਕ, ਕੱਢ ਕੇ ਮਿਆਨ 'ਚੋਂ ਸ੍ਰੀ ਸਾਹਿਬ, ਮੱਸੇ ਦੁਸ਼ਟ ਤੋਂ ਬਦਲਾ ਲੈਣ ਲਈ ਇਉਂ ਪ੍ਰਣ ਕਰਦਾ ਹੈ—

## ਸਾਕਾ

ਉਠਿਆ ਰੋਹ ਵਿੱਚ ਸੂਰਮਾ ਉਠ ਫਤੇ ਬੁਲਾਈ।
ਉਸ ਧੂ ਮਿਆਨੋ ਕੱਢ ਕੇ ਚੰਡੀ ਲਿਸ਼ਕਾਈ।
ਜਿਉਂ ਚੀਰ ਘਟਾਵਾਂ ਕਾਲੀਆਂ ਕੋਈ ਬਿਜਲੀ ਆਈ।
ਉਹਦੇ ਨੈਣ ਅੰਗਾਰੇ ਅੱਗ ਦੇ, ਗੱਲ ਝੂਠ ਨਾ ਰਾਈ।
ਉਹਦੇ ਮੱਥੇ ਵਿੱਚੋਂ ਡੁਲ੍ਹਕਦਾ, ਕੋਈ ਕਹਿਰ ਖ਼ੁਦਾਈ।
ਇਉਂ ਜਾਪੇ ਉਸ ਨੂੰ ਵੇਖ ਕੇ, ਜਿਉਂ ਪਰਲੋ ਆਈ।
ਉਹਦਾ ਨਾਂ ਸਰਦਾਰ ਮਹਿਤਾਬ ਸਿੰਘ ਹੋਣੀ ਦਾ ਭਾਈ।
ਉਸ ਕਿਹਾ ਗੁਰਾਂ ਦੇ ਚੱਕ ਵਲ ਹੁਣੇ ਕਰਸਾਂ ਧਾਈ।
ਮੈਂ ਪੰਥ ਅੱਗੇ ਉਸ ਦੁਸ਼ਟ ਦਾ, ਸਿਰ ਧਰਸਾਂ ਆਈ।
ਅਰਦਾਸ ਕਰੋ 'ਨਿਰਦੋਸ਼' ਜੀ ਗੁਰੂ ਹੋਏ ਸਹਾਈ।

ਜਿਉਂ ਹੀ ਸ੍ਰ. ਮਹਿਤਾਬ ਸਿੰਘ ਨੇ ਪੰਥ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਜਾਣ ਦੀ ਆਗਿਆ ਮੰਗੀ, ਉਸੇ ਵੇਲੇ ਇਕ ਹੋਰ ਨੌਜਵਾਨ ਸਿੰਘ ਉਠ ਕੇ ਖਲੋ ਗਿਆ। ਇਸਦਾ ਨਾਮ ਸ੍ਰ. ਸੁੱਖਾ ਸਿੰਘ ਸੀ। ਇਹ ਪਿੰਡ ਮਾੜੀ ਕੰਬੋ ਕੀ ਦਾ ਤਰਖਾਣ ਸਿੰਘ ਸੀ। ਇਸ ਨੇ ਵੀ ਹੱਥ ਜੋੜ ਕੇ, ਫਤੇ ਬੁਲਾ ਕੇ, ਇਉਂ ਬੇਨਤੀ ਕਰਨੀ ਸ਼ੁਰੂ ਕਰ ਦਿੱਤੀ, "ਗੁਰੂ ਸੰਵਾਰੇ ਖ਼ਾਲਸਾ ਜੀ! ਮੇਰੇ ਵੀਰ ਮਹਿਤਾਬ ਸਿੰਘ ਇਕੱਲੇ ਹੀ ਉਸ ਦੁਸ਼ਟ ਦਾ ਨਾਸ਼ ਕਰਨ ਜਾ ਰਹੇ ਹਨ। ਪ੍ਰੰਤੂ ਮੇਰੀ ਵੀ ਇਕ ਅਰਜ਼ ਹੈ! ਸਿਆਣਿਆਂ ਦਾ ਕੌਲ ਹੈ, "ਇਕ ਇਕ ਤੇ ਦੋ ਗਿਆਰਾਂ ਹੁੰਦੇ ਹਨ।" ਬੇਸ਼ੱਕ ਗੁਰੂ ਦਾ ਸਿੰਘ ਇਕੱਲਾ ਹੀ ਲੱਖਾਂ ਨਾਲ ਟਕਰਾ ਸਕਦਾ ਹੈ। ਫਿਰ ਵੀ ਮੈਂ ਗੁਰੂ ਪੰਥ ਅੱਗੇ ਨਿਮਰਤਾ ਸਾਹਿਤ ਬੇਨਤੀ ਕਰਦਾ ਹਾਂ ਕਿ ਮੈਨੂੰ ਵੀ ਨਾਲ ਜਾਣ ਦੀ ਆਗਿਆ ਦਿੱਤੀ ਜਾਵੇ। ਉਸ ਦੁਸ਼ਟ ਨੂੰ ਸਖ਼ਤ ਪਹਿਰੇ ਵਿੱਚੋਂ ਮਾਰਨ ਲਈ ਨਿਰੀ ਬਹਾਦਰੀ ਹੀ ਕਾਫ਼ੀ ਨਹੀਂ। ਨੀਤੀ ਦੀ ਵੀ ਲੋੜ ਹੈ। ਉਸ ਨੂੰ ਮਾਰਨ ਲਈ ਛੜਯੰਤਰ ਰਚਣਾ ਪੈਣਾ ਹੈ, ਤੇ ਉਹ ਵੀ ਮੈਂ ਆਪਣੇ ਵੀਰ ਨਾਲ ਰਚ ਲਵਾਂਗਾ। ਮੈਂ ਗੁਰੂ

ਪਾਤਸ਼ਾਹ ਦਾ ਆਸਰਾ ਲੈ ਕੇ ਪੂਰੇ ਵਿਸ਼ਵਾਸ਼ ਨਾਲ ਕਹਿੰਦਾ ਹਾਂ ਕਿ ਸਾਡਾ ਕਾਰਜ ਗੁਰੂ ਆਪ ਸੰਵਾਰੇਗਾ ਤੇ ਅਸੀਂ ਉਸ ਦੁਸ਼ਟ ਨੂੰ ਮਾਰ ਕੇ ਉਸਦਾ ਸਿਰ ਪੰਥ ਅੱਗੇ ਪੇਸ਼ ਕਰਾਂਗੇ। ਸੁੱਖਾ ਸਿੰਘ ਇਉਂ ਕਹਿਣ ਲੱਗਾ—

**ਬੈਂਤ**

ਔਹ ਉਠਿਆ ਭਰੇ ਦੀਵਾਨ ਵਿੱਚੋਂ,
ਸੁੱਖਾ ਸਿੰਘ ਇਕ ਹੋਰ ਦਲੇਰ ਯੋਧਾ।
ਹੱਥ ਬੰਨ੍ਹ ਕੇ ਆਖਦਾ ਪੰਥ ਤਾਂਈਂ,
ਪਾ ਕੇ ਵਾਸਤਾ ਗੁਰੂ ਦਾ ਸ਼ੇਰ ਯੋਧਾ।
ਇਕ ਇਕ, ਦੋ ਯਾਰਾਂ ਹੋਣ ਸਿੰਘੋ,
ਕਹੇ ਖ਼ਾਲਸਾ ਸੋਚ ਲਉ ਫੇਰ ਯੋਧਾ।
ਜਾਵਾਂ ਨਾਲ ਮਹਿਤਾਬ ਸਿੰਘ ਵੀਰ ਜੀ ਦੇ,
ਮੁੱਖੋਂ ਆਖਦਾ ਫਿਰ ਇਕ ਵੇਰ ਯੋਧਾ।
ਇਹ ਵੀ ਜੀਵਣਾ ਭਲਾ ਕੋਈ ਜੀਵਣਾ ਏ,
ਕਹਿੰਦਾ ਖ਼ੂਨ ਦੇ ਅੱਥਰੂ ਕੇਰ ਯੋਧਾ।
ਮੇਰੀ ਅਰਜ਼ 'ਨਿਰਦੋਸ਼' ਦੀ ਮੰਨਿਓ ਜੇ,
ਕਹੇ ਪੰਥ ਨੂੰ ਲਾਉ ਨਾ ਦੇਰ ਯੋਧਾ।

ਇਨ੍ਹਾਂ ਦੋਹਾਂ ਸਿੰਘਾਂ ਦੀ ਕਾਮਯਾਬੀ ਵਾਸਤੇ ਗੁਰੂ ਪਾਤਸ਼ਾਹ ਦੇ ਚਰਨਾਂ ਵਿੱਚ ਜਥੇਦਾਰ ਬੁੱਢਾ ਸਿੰਘ ਨੇ ਆਪ ਅਰਦਾਸ ਕੀਤੀ। ਕਿਹਾ, "ਸੋਢੀ ਸੁਲਤਾਨ ਪਾਤਸ਼ਾਹ! ਧੰਨ ਧੰਨ ਗੁਰੂ ਰਾਮਦਾਸ ਜੀਓ! ਆਪ ਜੀ ਦੇ ਪਵਿੱਤਰ ਅਸਥਾਨ ਦੀ ਬੇ-ਰੁਹਮਤੀ ਸੁਣਕੇ ਖ਼ਾਲਸੇ ਦੇ ਕਾਲਜੇ ਮੱਚ ਉਠੇ ਹਨ। ਆਪ ਜੀ ਦਾ ਫ਼ੁਰਮਾਨ ਹੈ-"ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸ।" ਆਪ ਜੀ ਨੇ ਦੋਹਾਂ ਸਿੰਘਾਂ ਦੇ ਸਿਰਾਂ ਉਪਰ ਆਪਣਾ ਬਖ਼ਸ਼ਿਸ਼ ਭਰਿਆ ਹੱਥ ਰੱਖਣਾ। ਇਨ੍ਹਾਂ ਨੂੰ ਸਫ਼ਲਤਾ ਬਖਸ਼ਣੀ। ਜਿਸ ਦੁਸ਼ਟ ਨੇ ਆਪ ਜੀ ਦੇ ਪਵਿੱਤਰ ਅਸਥਾਨ ਦੀ ਬੇ-ਰੁਹਮਤੀ ਕੀਤੀ ਹੈ, ਉਸਦਾ ਬਧ ਕਰਨ

ਅਤੇ ਸਿੰਘਾਂ ਨੂੰ ਕੀਤੇ ਹੋਏ ਬਚਨ ਤੋੜ ਨਿਭਾਉਣ ਦੀ ਸ਼ਕਤੀ ਦੇਣੀ ਜੀ।"

ਦੋਵੇਂ ਸਿੰਘ ਸ੍ਰ. ਮਹਿਤਾਬ ਸਿੰਘ ਤੇ ਸੁੱਖਾ ਸਿੰਘ ਕਰਕੇ ਅਰਦਾਸ ਬੀਕਾਨੇਰ ਤੋਂ ਸ੍ਰੀ ਅੰਮ੍ਰਿਤਸਰ ਵੱਲ ਨੂੰ ਇਉਂ ਚੱਲ ਪਏ—

## ਦਵੱਈਆ ਛੰਦ

ਕਰ ਅਰਦਾਸਾ ਤੁਰ ਪਏ ਦੋਵੇਂ,
ਸ਼ੇਰ ਗੁਰਾਂ ਦੇ ਸੂਰੇ।
ਦਿਲ ਵਿੱਚ ਸ਼ੌਂਕ ਮਰਨ ਦਾ ਭਰਿਆ।
ਬੋਲ ਪੁਗਾ ਕੇ ਪੂਰੇ।
ਉਡ ਗਈ ਭੁੱਖ ਪਿਆਸ ਨਾ ਕੋਈ,
ਰਾਤ ਦਿਹੁੰ ਪਏ ਚਲਦੇ।
ਜਿਉ ਸੱਸੀ ਪੁੰਨੂ ਦੀ ਖ਼ਾਤਿਰ,
ਭੁਜਦੀ ਮਾਰੂ ਥਲ ਦੇ।
ਪਹੁੰਚੇ ਬੀਕਾਨੇਰ ਤੋਂ ਚੱਲ ਕੇ,
ਨੇੜੇ ਅੰਮ੍ਰਿਤਸਰ ਦੇ।
ਮੱਸੇ ਤੱਕ ਹੁਣ ਕਿਵੇਂ ਪਹੁੰਚੀਏ,
ਪਏ ਦਲੀਲਾਂ ਕਰਦੇ।
ਆਪ ਸਤਿਗੁਰਾਂ ਸੋਝੀ ਦਿੱਤੀ,
ਇਉਂ ਫਿਰ ਬਣਤ ਬਣਾਈ।
ਠੀਕਰੀਆਂ ਦੀ ਭਰ ਲਈ ਬੋਰੀ,
ਭੇਸ ਲਿਆ ਬਦਲਾਈ।
ਆਖਣ ਲੰਬੜਦਾਰ ਪੱਟੀ ਦੇ,
ਮਾਮਲਾ ਤਾਰਨ ਚੱਲੇ।
ਲੰਮੇ ਚੋਲੇ ਪਾ ਤਲਵਾਰਾਂ,
ਉਨ੍ਹਾਂ ਲੁਕਾਈਆਂ ਥੱਲੇ।

ਲਾਚੀ ਬੇਰੀ ਕੋਲ ਪਹੁੰਚ ਕੇ,
ਉਥੇ ਬੰਨ੍ਹੇ ਘੋੜੇ।
ਅਦਬ ਦਿਲਾਂ ਵਿੱਚ ਹਰਿਮੰਦਰ ਦਾ,
ਪੈਰੋਂ ਲਾਹ ਲਏ ਜੋੜੇ।
ਮੋਢਿਆਂ ਉਪਰ ਬੋਰੀ ਧਰਕੇ,
ਤੁਰ ਪਏ ਕਰ ਅਰਦਾਸਾਂ।
ਅੱਜ ਸੋਢੀ ਸੁਲਤਾਨ ਪਾਤਸ਼ਾਹ,
ਪੂਰਨ ਕਰ ਦਈਂ ਆਸਾਂ।
ਮੱਸਾ ਚੂਰ ਨਸ਼ੇ ਵਿੱਚ ਹੋਇਆ,
ਵੇਸਵਾ ਸਾਹਵੇਂ ਨੱਚੇ।
ਇਹ ਤੱਕਕੇ 'ਨਿਰਦੋਸ਼' ਸਿੰਘਾਂ ਦੇ,
ਦਿਲ ਵਿੱਚ ਭਾਂਬੜ ਮੱਚੇ।

ਦਿਨ-ਰਾਤ ਇਕ ਕਰਕੇ ਸਿੰਘਾਂ ਨੇ ਪੈਂਡਾ ਤੈਅ ਕੀਤਾ। ਅੰਮ੍ਰਿਤਸਰ ਦੇ ਨੇੜੇ ਪੱਟੀ ਦੇ ਥੇਹ ਤੋਂ ਠੀਕਰੀਆਂ ਇਕੱਠੀਆਂ ਕੀਤੀਆਂ। ਇਕ ਬੋਰੀਨੁਮਾ ਥੈਲੀ ਵਿੱਚ ਪਾ ਲਈਆਂ। ਤਿੱਖੜ ਦੁਪੈਹਰ ਭਾਦਰੋਂ ਮਹੀਨੇ ਦੀ ਦੋ ਤਾਰੀਖ਼ ਸੰਮਤ 1797 ਬਿਕ੍ਰਮੀ। ਦੋਵੇਂ ਸਿੰਘਾਂ ਨੇ ਲੰਬੜਦਾਰਾਂ ਦਾ ਭੇਸ ਧਾਰਨ ਕੀਤਾ ਹੋਇਆ ਸੀ। ਪਹਿਰੇਦਾਰਾਂ ਨੂੰ ਕੋਈ ਸ਼ੱਕ ਨਾ ਹੋਇਆ ਜਦੋਂ ਇਨ੍ਹਾਂ ਕਿਹਾ ਕਿ ਪੱਟੀ ਦੇ ਲੰਬੜਦਾਰ ਹਾਂ ਤੇ ਮਾਮਲਾ ਲੈ ਕੇ ਆਏ ਹਾਂ। ਪਹਿਰੇਦਾਰਾਂ ਨੇ ਸਿੱਧਾ ਇਸ਼ਾਰਾ ਕਰ ਦਿੱਤਾ। ਦਰਸ਼ਨੀ ਡਿਉਢੀ ਤੋਂ ਸਿੰਘ ਲੰਘੇ ਸਤਿਕਾਰ ਨਾਲ ਸੀਸ ਝੁਕ ਗਏ। ਜੋੜੇ ਲਾਚੀ ਬੇਰੀ ਕੋਲ ਜਿੱਥੇ ਘੋੜੇ ਬੰਨ੍ਹੇ ਸਨ, ਉਥੇ ਹੀ ਲਾਹ ਆਏ ਸਨ। ਅੰਦਰ ਸ਼ਰਾਬ ਦਾ ਦੌਰ ਚੱਲ ਰਿਹਾ ਸੀ, ਜਾਮ ਤੇ ਜਾਮ ਖੜਕਾਏ ਜਾ ਰਹੇ ਸਨ। ਮੱਸਾ ਪਲੰਘ ਤੇ ਬੈਠਾ ਸੀ। ਸਾਹਮਣੇ ਵੇਸਵਾ ਨਾਚ ਕਰ ਰਹੀ ਸੀ। ਲੰਬੜਦਾਰਾਂ ਨੂੰ ਮਾਮਲੇ ਸਮੇਤ ਦੇਖ ਕੇ ਮੱਸੇ ਦੀਆਂ ਵਾਛਾਂ ਖਿੜ ਗਈਆਂ। ਕਹਿਣਲੱਗਾ ਮੇਰੇ ਪਲੰਘ ਦੇ ਨਾਲ ਹੀ ਰੁਪਈਆ ਦੀ ਥੈਲੀ ਰੱਖ ਦਿਉ। ਭਾਈ ਸੁੱਖਾ ਸਿੰਘ ਨੇ ਜਾਣ ਕੇ ਥੈਲੀ ਪਲੰਘ ਦੇ ਹੇਠਾਂ

ਵੱਲ ਸਰਕਾ ਦਿੱਤੀ। ਜਿਉਂ ਹੀ ਮੱਸੇ ਨੇ ਧੌਣ ਝੁਕਾਈ, ਕੀਤਾ ਸੁੱਖਾ ਸਿੰਘ ਨੇ ਇਸ਼ਾਰਾ, ਭਾਈ ਮਹਿਤਾਬ ਸਿੰਘ ਨੇ ਕਰਕੇ ਦਸਮ ਗੁਰੂ ਨੂੰ ਯਾਦ ਕੱਢ ਕੇ ਮਿਆਨ 'ਚੋਂ ਤਲਵਾਰ ਮੱਸੇ ਦਾ ਸਿਰ 'ਤੇ ਇਉਂ ਲਾਹ ਦਿੱਤਾ—

## ਵਾਰ

ਬੋਰੀ ਸੁੱਟੀ ਜਦੋਂ ਹੇਠਾਂ ਸੁੱਖਾ ਸਿੰਘ ਨੇ,
ਮੱਸੇ ਰੰਘੜ ਨੂੰ ਚੜ੍ਹ ਗਿਆ ਚਾਅ।
ਦੋਹਾਂ ਲੰਬੜਾਂ ਨੂੰ ਖ਼ੁਸ਼ੀ ਨਾਲ ਵੇਖ ਕੇ,
ਫਿਰ ਸਿਰ ਲਿਆ ਹੇਠ ਨੂੰ ਝੁਕਾ।
ਕੀਤਾ ਅੱਖ ਦਾ ਇਸ਼ਾਰਾ ਸੁੱਖਾ ਸਿੰਘ ਨੇ
ਗਿਆ ਜੋਸ਼ 'ਚ ਮਤਾਬ ਸਿੰਘ ਆ।
ਨਾਮ ਲੈ ਕੇ ਸ੍ਰੀ ਦਸ਼ਮੇਸ਼ ਦਾ,
ਵਾਰ ਕੀਤਾ ਸ੍ਰੀ ਸਾਹਿਬ ਦਾ ਟਿਕਾ।
ਕਦੂ ਵਾਂਗੂੰ ਸਿਰ ਡਿੱਗਿਆ ਜ਼ਮੀਨ 'ਤੇ,
ਸੁੱਖਾ ਸਿੰਘ ਲਿਆ ਨੇਜ਼ੇ ਤੇ ਉਠਾ।
ਡੌਰ ਭੌਰ ਇਕ ਦੂਜੇ ਵੱਲ ਵੇਖਦੇ,
ਯਾਰ ਮੱਸੇ ਦੇ ਸਾਰੇ ਘਬਰਾ।
ਅੱਖ ਫੋਰ ਵਿੱਚ ਦੋਹਾਂ ਹੀ ਬਹਾਦਰਾਂ,
ਦਿਤੇ ਕਈ ਉਨ੍ਹਾਂ ਵਿੱਚੋਂ ਝਟਕਾ।
ਜੇਹੜੇ ਜੇਵਰ ਸੀ ਪਾਏ ਹੋਏ ਵੇਸਵਾ,
ਸੁੱਖਾ ਸਿੰਘ ਨੇ ਉਹ ਲਏ ਸੀ ਲੁਹਾ।
ਕੀਤਾ ਕਿਸੇ ਭੀ ਨਾ ਸਿੰਘਾਂ ਦਾ ਮੁਕਾਬਲਾ,
ਕਈ ਨੱਸੇ ਉਥੋਂ ਜਾਨ ਨੂੰ ਬਚਾ।
ਜਿਵੇਂ ਆਏ ਤਿਵੇਂ ਘੋੜੇ ਉੱਤੇ ਬੈਠਕੇ,
ਚਾਲੇ ਦਿਤੇ ਬੀਕਾਨੇਰ ਵੱਲੇ ਪਾ।

ਸਿਰ ਲੈ ਕੇ ਮੱਸੇ ਬਦਕਾਰ ਦਾ,
ਪੁੱਜੇ ਬੁੱਢਾ ਜੌੜ ਦੋਵੇਂ ਸਿੰਘ ਜਾ।
ਲਿਖੀ ਹੋਈ 'ਨਿਰਦੋਸ਼' ਦੀ ਵਾਰ ਨੂੰ,
ਢਾਡੀ ਰਹੇ ਨੇ ਦੀਵਾਨਾਂ ਵਿੱਚ ਗਾ।

ਵਾ-ਵਰੋਲੇ ਦੀ ਤਰ੍ਹਾਂ ਸਿੰਘ ਆਏ ਤੇ ਮੱਸੇ ਦਾ ਸਿਰ ਵੱਢ ਕੇ ਬਿਜਲੀ ਦੀ ਫ਼ੁਰਤੀ ਨਾਲ ਬਾਹਰ ਨਿਕਲ ਗਏ। ਜਦੋਂ ਕੁ ਮੁਗ਼ਲਾਂ ਨੂੰ ਹੋਸ਼ ਆਈ ਸਿੰਘਾਂ ਨੇ ਘੋੜੇ ਖੋਲ੍ਹੇ ਤੇ ਅੱਡੀ ਲਾ ਕੇ ਅੰਮ੍ਰਿਤਸਰ ਤੋਂ ਬਾਹਰ ਆ ਗਏ। ਸਤਿਗੁਰਾਂ ਦਾ ਸ਼ੁਕਰਾਨਾ ਕੀਤਾ। ਵਗੈਰ ਕਿਸੇ ਦੇਰੀ ਦੇ ਜਿਵੇਂ ਆਏ ਸੀ ਤਿਵੇਂ ਹੀ ਬੀਕਾਨੇਰ ਪੁੱਜ ਗਏ। ਖ਼ਾਲਸੇ ਨੇ ਸਿੰਘਾਂ ਨੂੰ ਵਧਾਈਆਂ ਦਿੱਤੀਆਂ ਸੱਚ ਹੀ ਸਿਆਣਿਆਂ ਨੇ ਕਿਹਾ ਹੈ—

ਪਾਪੀ ਕੇ ਮਾਰਨੇ ਕੋ ਪਾਪ ਮਹਾਬਲੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

# ਵਾਰ ਸ੍ਰ. ਊਧਮ ਸਿੰਘ ਸੁਨਾਮ

## ਕਬਿੱਤ

ਆਂਵਦੇ ਨੇ ਦੁਨੀਆਂ ਤੇ ਲੱਖਾਂ ਹੀ ਪ੍ਰਾਣ ਰੋਜ਼,
ਵਾਰੀ ਵਾਰੀ ਲੱਖਾਂ ਇਥੋਂ ਤੁਰੇ ਨਿਤ ਜਾਂਵਦੇ।
ਚਾਰ ਪਹਿਰ ਸੁੱਤਿਆਂ ਗੁਜ਼ਾਰਦੇ ਘੁਰਾੜੇ ਮਾਰ,
ਚਾਰ ਪਹਿਰ ਆਪਣੇ ਉਹ ਧੰਧਿਆਂ ਤੇ ਲਾਂਵਦੇ।
ਲੱਥੀ ਦੀ ਨਾ ਚੜ੍ਹੀ ਦੀ ਹੈ, ਰਤੀ ਭਰ ਸੋਚ ਕੋਈ,
ਖਾਣ ਪੀਣ ਪਹਿਨਣੇ 'ਚ ਜ਼ਿੰਦਗੀ ਲੰਘਾਂਵਦੇ।
ਵਿਰਲੇ ਹੀ ਹੁੰਦੇ, 'ਨਿਰਦੋਸ਼' ਫ਼ਾਨੀ ਦੁਨੀਆਂ ਤੇ,
ਜੇਹੜੇ ਕੁਝ ਵੱਖਰਾ ਹੀ ਕਰਕੇ ਵਿਖਾਂਵਦੇ।

ਸਿਆਣੇ ਆਖਦੇ ਹਨ ਕਿ ਕੰਵਲ ਫ਼ੁੱਲ ਚਿੱਕੜ ਵਿੱਚ ਹੀ ਪੈਦਾ ਹੁੰਦਾ ਹੈ। ਦੁਨੀਆ ਵਿੱਚ ਜਿਨ੍ਹਾਂ ਨੇ ਕੁਝ ਵੱਖਰਾ ਕਰਕੇ ਵਿਖਾਇਆ ਹੈ, ਉਹ ਮਹੱਲਾਂ ਵਿੱਚ ਨਹੀਂ, ਝੁੱਗੀਆਂ ਵਿੱਚ ਪੈਦਾ ਹੋਏ। ਅਣਖ ਤੇ ਗ਼ੈਰਤ ਦਾ ਪ੍ਰਤੀਕ ਸ੍ਰ. ਊਧਮ ਸਿੰਘ ਵੀ ਇਕ ਅਜਿਹੇ ਹੀ ਗਰੀਬ ਪਰਿਵਾਰ ਵਿੱਚ ਪੈਦਾ ਹੋਇਆ। ਇਸਦਾ ਜਨਮ ਸੁਨਾਮ ਦੇ ਨੇੜੇ ਸ਼ਾਹਪੁਰ ਪਿੰਡ ਵਿੱਚ 1900 ਈ: ਵਿੱਚ ਹੋਇਆ। ਆਪ ਜੀ ਦਾ ਪਿਤਾ ਸ੍ਰ. ਟਹਿਲ ਸਿੰਘ ਕੰਬੋ, ਰੇਲਵੇ ਫ਼ਾਟਕ 'ਤੇ ਚੌਂਕੀਦਾਰੀ ਕਰਦਾ ਸੀ। ਆਪ ਦਾ ਇਕ ਵੱਡਾ ਭਰਾ ਸਾਧੂ ਸਿੰਘ ਸੀ। ਊਧਮ ਸਿੰਘ ਅਜੇ ਪੰਜ ਸਾਲ ਦਾ ਸੀ ਜਦੋਂ ਇਸਦਾ ਪਿਤਾ ਚੜ੍ਹਾਈ ਕਰ ਗਿਆ। ਕਿਸੇ ਹਮਦਰਦ ਨੇ ਦੋਹਾਂ ਭਰਾਵਾਂ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸੈਂਟਰਲ ਯਤੀਮ ਖ਼ਾਨਾ, ਜਿਸ ਨੂੰ ਚੀਫ਼ ਖ਼ਾਲਸਾ ਦੀਵਾਨ ਚਲਾਉਂਦਾ ਸੀ, ਵਿੱਚ ਦਾਖ਼ਲ ਕਰਵਾ ਦਿੱਤਾ। ਇਸਦਾ ਬਚਪਨ ਯਤੀਮ ਖ਼ਾਨੇ ਵਿੱਚ

ਹੀ ਬੀਤਿਆ। ਮੈਟ੍ਰਿਕ ਕਰਨ ਉਪਰੰਤ ਇਸ ਨੇ ਯਤੀਮ ਖ਼ਾਨਾ ਛੱਡ ਦਿੱਤਾ। ਸਮਾਜੀ ਉਲਾਰਪਨ ਨੇ ਇਸ ਵਿੱਚ ਵਿਦਰੋਹੀ ਜਜ਼ਬਾ ਭਰ ਦਿੱਤਾ।

ਉਸ ਸਮੇਂ ਪੰਜਾਬ ਦਾ ਗਵਰਨਰ ਸਰ ਮਾਈਕਲ ਓਡਵਾਇਰ ਸੀ। ਪਹਿਲੀ ਵਿਸ਼ਵ ਜੰਗ ਤੋਂ ਬਾਅਦ ਅੰਗਰੇਜ਼ਾਂ ਨੇ ਭਾਰਤ ਨੂੰ ਅਜ਼ਾਦੀ ਦੀ ਥਾਵੇਂ ਰੌਲਟ ਐਕਟ ਦਾ ਤੋਹਫ਼ਾ ਦਿੱਤਾ। ਇਸਦੇ ਵਿਰੋਧ ਵਿੱਚ ਪੂਰੇ ਹਿੰਦੁਸਤਾਨ ਵਿੱਚ ਰੋਸ ਮੀਟਿੰਗਾਂ ਤੇ ਹੜਤਾਲਾਂ ਹੋਈਆਂ। ਲੋਕ ਇਸ ਨੂੰ ਕਾਲਾ ਕਾਨੂੰਨ ਕਹਿ ਕੇ ਵਾਪਸ ਲੈਣ ਲਈ ਜ਼ੋਰ ਪਾ ਰਹੇ ਸਨ। 30 ਮਾਰਚ 1919 ਈ: ਨੂੰ ਅੰਮ੍ਰਿਤਸਰ ਵਿੱਚ ਮੁਕੰਮਲ ਹੜਤਾਲ ਹੋਈ। "ਪਾੜੋ ਤੇ ਰਾਜ ਕਰੋ" ਦੀ ਨੀਤੀ ਦੀ ਧਾਰਨੀ ਅੰਗਰੇਜ਼ ਸਰਕਾਰ ਤਿਲਮਿਲਾ ਉਠੀ, ਜਦੋਂ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਨੇ ਰਾਮਨੌਮੀ ਦਾ ਤਿਉਹਾਰ ਸਾਂਝੇ ਤੌਰ 'ਤੇ ਮਨਾਉਣ ਲਈ ਇਕ ਕਮੇਟੀ ਦਾ ਗਠਨ ਕੀਤਾ। ਅੰਮ੍ਰਿਤਸਰ ਦੇ ਦੋ ਵੱਡੇ ਲੀਡਰਾਂ ਡਾ. ਸੈਫ਼ਦੀਨ ਕਿਚਲੂ ਅਤੇ ਸਤਪਾਲ ਨੂੰ ਸਰਕਾਰ ਨੇ ਗ੍ਰਿਫ਼ਤਾਰ ਕਰ ਲਿਆ। ਲੋਕਾਂ ਦਾ ਭੜਕਣਾ ਕੁਦਰਤੀ ਸੀ। ਉਸ ਵੇਲੇ ਦੇ ਹਾਲਾਤ ਨੂੰ ਇਉਂ ਬਿਆਨ ਕੀਤਾ ਜਾਂਦਾ ਹੈ—

### ਬੈਂਤ

ਹਿੰਦੂ ਸਿੱਖ, ਮੁਸਲਮ, ਜਦੋਂ ਹੋ ਕੱਠੇ,
ਰਾਮਨੌਮੀ ਦਾ ਪੁਰਬ ਮਨਾਣ ਲੱਗੇ।
ਪਿੱਸੂ ਪਏ ਅੰਗਰੇਜ਼ ਸਰਕਾਰ ਤਾਂਈਂ,
ਹਾਕਮ ਸ਼ਹਿਰ ਦੇ ਸਾਰੇ ਘਬਰਾਣ ਲੱਗੇ।
ਪਾੜੋ ਰਾਜ ਕਰੋ ਨੀਤੀ ਫੇਲ੍ਹ ਹੋਈ,
ਕੋਈ ਹੋਰ ਉਹ ਵਿਉਂਤ ਬਣਾਣ ਲੱਗੇ।
ਨਗਰੀ ਗੁਰਾਂ ਦੀ ਅਮਨ ਦੇ ਨਾਲ ਵਸਦੀ,
ਹੱਥੀਂ ਓਸਨੂੰ ਲਾਂਬੂ ਉਹ ਲਾਣ ਲੱਗੇ।
ਬੈਂਕਾਂ ਲੁੱਟ ਕੇ ਕਤਲ ਦੋ ਚਾਰ ਕਰਕੇ,

ਕੇਸ ਹਿੰਦੂ ਤੇ ਸਿੱਖਾਂ 'ਤੇ ਪਾਣ ਲੱਗੇ।
ਕਰਕੇ ਪੈਦਾ ਅਤੰਕ 'ਨਿਰਦੋਸ਼' ਦੇਖੋ,
ਗੋਰੇ ਸੁੱਤੀਆਂ ਕਲਾਂ ਜਗਾਣ ਲੱਗੇ।

ਲੋਕਾਂ ਦੀ ਭੜਕਾਹਟ ਨੂੰ ਕੈਸ਼ ਕਰਵਾਉਣ ਲਈ ਗੋਰਿਆਂ ਇਕ ਚਾਲ ਚੱਲੀ, ਭਾੜੇ ਦੇ ਆਪਣੇ ਬੰਦਿਆਂ ਕੋਲੋਂ ਦੋ ਬੈਂਕਾਂ ਲੁੱਟਣ ਦਾ ਡਰਾਮਾ ਖੇਡਿਆ ਗਿਆ। ਕੁਝ ਕਤਲ ਕਰਵਾਕੇ ਦਹਿਸ਼ਤ ਦਾ ਮਾਹੌਲ ਸਿਰਜ ਲਿਆ ਗਿਆ। ਜਿਵੇਂ ਕਿ ਹਮੇਸ਼ਾਂ ਹੀ ਰਾਜਨੀਤਿਕ ਲੋਕ ਕਰਦੇ ਹਨ, ਐਸੇ ਹਾਲਾਤ ਸਿਰਜ ਲਏ ਗਏ ਕਿ ਮਾਰਸ਼ਲ ਲਾ ਲਾਗੂ ਕਰਕੇ ਸ਼ਹਿਰ ਨੂੰ ਫ਼ੌਜ ਦੇ ਹਵਾਲੇ ਕਰ ਦਿੱਤਾ ਗਿਆ। ਸੰਨ 1919 ਈ: ਦੀ 11 ਅਪ੍ਰੈਲ ਨੂੰ ਪੰਜਾਬ ਦੇ ਗਵਰਨਰ ਮਾਈਕਲ ਓਡਵਾਇਰ ਨੇ ਫ਼ੌਜ ਦੇ ਬ੍ਰਗੇਡੀਅਰ ਜਨਰਲ ਐਡਵਰਡ ਹੈਰੀ ਡਾਇਰ ਨੂੰ ਸੱਦਿਆ (ਯਾਦ ਰਖਣਾ ਓਡਵਾਇਰ ਪੰਜਾਬ ਦਾ ਗਵਰਨਰ ਸੀ ਤੇ ਡਾਇਰ ਫ਼ੌਜ ਦਾ ਜਨਰਲ) ਤੇ ਉਸ ਨੂੰ ਇਉਂ ਕਹਿਣ ਲੱਗਾ—

## ਸਾਕਾ

ਕਹਿੰਦਾ ਜਨਰਲ ਡਾਇਰ ਨੂੰ, ਓਡਵਾਇਰ ਬੁਲਾ ਕੇ।
ਅੱਜ ਹਿੰਦੂ ਮੁਸਲਮਾਨ ਸਿੱਖ, ਸਭ ਭੇਦ ਮਿਟਾ ਕੇ।
ਕੁੱਲ ਕੱਠੇ ਹੋ ਗਏ ਭਾਰਤੀ, ਅੱਜ ਕਸਮਾਂ ਖਾ ਕੇ।
ਤੁਸੀਂ ਆਪ ਸੰਭਾਲੋ ਸ਼ਹਿਰ ਨੂੰ, ਅੰਮ੍ਰਿਤਸਰ ਜਾ ਕੇ।
ਤੁਸੀਂ ਕਹਿਣਾ ਡੀ. ਸੀ., ਐਸ.ਪੀ. ਨੂੰ ਇਉਂ ਸੁਣਾ ਕੇ।
ਸਭ ਫੜ ਲਉ ਲੀਡਰ ਸ਼ਹਿਰ ਦੇ, ਕੋਈ ਬਣਤ ਬਣਾ ਕੇ।
ਇਕ ਕਿਚਲੂ ਦੂਜਾ ਸਤਪਾਲ, ਘਰ ਵਿੱਚ ਸਦਾ ਕੇ।
ਤੁਸੀਂ ਕੈਦ ਕਰੋ 'ਨਿਰਦੋਸ਼' ਉਹ, ਹੱਥਕੜੀਆਂ ਲਾ ਕੇ।

ਪੰਜਾਬ ਦੇ ਗਵਰਨਰ ਦਾ ਹੁਕਮ ਮੰਨਕੇ ਗੋਰਾ ਜਰਨੈਲ ਐਡਵਰਡ

ਹੈਰੀ ਡਾਇਰ, ਗੋਰਖ਼ਿਆਂ ਦੀ ਇਕ ਪਲਟਨ ਲੈ ਕੇ ਸ੍ਰੀ ਅੰਮ੍ਰਿਤਸਰ ਪੁੱਜ ਗਿਆ। ਗੋਰੇ ਜਰਨੈਲ ਨੂੰ ਡਰ ਸੀ ਕਿ ਹਿੰਦੂ-ਸਿੱਖਾਂ ਦੀ ਕਿਸੇ ਵੀ ਪਲਟਨ ਨੇ ਆਪਣੇ ਭਰਾਵਾਂ 'ਤੇ ਗੋਲੀ ਨਹੀਂ ਚਲਾਣੀ। ਇਸ ਲਈ ਇਸ ਕੰਮ ਲਈ ਉਸ ਨੇ ਗੋਰਖਿਆਂ ਦੀ ਪਲਟਨ ਦੀ ਚੋਣ ਕੀਤੀ। ਉਸ ਨੇ ਆਉਂਦੇ ਹੀ ਸ਼ਹਿਰ ਵਿੱਚ ਮਾਰਸ਼ਲ ਲਾ ਦਾ ਐਲਾਨ ਕਰ ਦਿੱਤਾ। ਦਫ਼ਾ ਚੁਤਾਲੀ ਲਾ ਕੇ ਜਲਸੇ ਜਲੂਸਾਂ ਤੇ ਮੁਕੰਮਲ ਪਾਬੰਦੀ ਲਾ ਦਿੱਤੀ। 13 ਅਪ੍ਰੈਲ ਨੂੰ ਵਿਸਾਖੀ ਸੀ। ਖ਼ਾਲਸੇ ਦਾ ਜਨਮ ਦਿਹਾੜਾ ਤੇ ਇਹ ਪੁਰਬ ਮਨਾਉਣ ਲਈ ਸਿੱਖ ਸੰਗਤਾਂ ਪਿੰਡਾਂ ਵਿੱਚੋਂ ਆਈਆਂ ਹੋਈਆਂ ਸੀ। ਸ਼ਹਿਰ ਦੇ ਇਨਕਲਾਬੀ ਲੀਡਰਾਂ ਲੋਕਾਂ ਨੂੰ ਜਾਗਰੂਕ ਕਰਨ ਤੇ ਕਾਲੇ ਕਾਨੂੰਨ (ਰੋਲਟ ਐਕਟ) ਵਿਰੁੱਧ ਅਵਾਜ਼ ਬੁਲੰਦ ਕਰਨ ਲਈ, ਦਰਬਾਰ ਸਾਹਿਬ ਦੇ ਨੇੜੇ ਜਲ੍ਹਿਆਂ ਵਾਲੇ ਬਾਗ਼ ਵਿੱਚ ਇਕ ਜਲਸਾ ਰੱਖ ਦਿੱਤਾ। ਜਲ੍ਹਿਆਂ ਵਾਲਾ ਬਾਗ਼ ਕਿਸੇ ਵੇਲੇ ਸ੍ਰ. ਹਮੀਤ ਸਿੰਘ ਜੱਲਾ ਦੀ ਮਲਕੀਅਤ ਸੀ। ਉਹ ਰਾਜਾ ਜਸਵੰਤ ਸਿੰਘ ਨਾਭਾ ਦਾ ਦਰਬਾਰੀ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿੱਚ ਵਕੀਲ ਰਹਿ ਚੁੱਕਿਆ ਸੀ। 'ਜੱਲ੍ਹਾ' ਉਸਦਾ ਗੋਤ ਸੀ ਤੇ ਇਸ ਥਾਂਹ ਉਸਦਾ ਬਾਗ਼ ਸੀ, ਜਿਸ ਨੂੰ ਹੁਣ ਲੋਕੀਂ ਕੂੜਾ ਕਰਕਟ ਸੁੱਟਣ ਲਈ ਵਰਤਦੇ ਸਨ)

(ਜਲ੍ਹਿਆਂ ਵਾਲਾ ਬਾਗ਼, ਪੰਨਾ 92, ਲੇਖਕ ਵੀ.ਐਨ. ਦੱਤ)

ਜਲ੍ਹਿਆਂ ਵਾਲੇ ਬਾਗ਼ ਦੇ ਆਲੇ-ਦੁਆਲੇ ਬਿਲਡਿੰਗਾਂ ਸਨ। ਕੇਵਲ ਇਕੋ ਹੀ ਰਾਹ ਸੀ। ਉਸ ਉੱਤੇ ਜਰਨਲ ਡਾਇਰ ਦੇ ਹੁਕਮ ਨਾਲ ਮਸ਼ੀਨਗੰਨਾਂ ਬੀੜ ਦਿੱਤੀਆਂ ਗਈਆਂ। ਪਹਿਲਾਂ ਕਿਸੇ ਨੂੰ ਕੋਈ ਚਿਤਾਵਨੀ ਨਹੀਂ ਦਿੱਤੀ ਗਈ। ਲੌਢੇ ਪਹਿਰ ਜਦੋਂ ਹਜ਼ਾਰਾਂ ਲੋਕੀਂ ਬੈਠੇ ਲੀਡਰਾਂ ਦੀਆਂ ਤਕਰੀਰਾਂਸੁਣ ਰਹੇ ਸਨ ਤਾਂ ਅਚਾਨਕ ਗੋਰਖਾ ਤੇ ਗੋਰਿਆਂ ਦੀ ਫ਼ੌਜ ਨੇ ਉਨ੍ਹਾਂ ਉਪਰ ਇਉਂ ਹੱਲਾ ਬੋਲ ਦਿੱਤਾ—

## ਮਿਰਜ਼ਾ

ਜਦੋਂ ਜਲ੍ਹਿਆਂ ਵਾਲੇ ਬਾਗ਼ ਨੂੰ,
ਘੇਰਾ ਲਿਆ ਫ਼ੌਜੀਆਂ ਨੇ ਪਾ।
ਪਾ ਕੇ ਹੁਕਮ ਡਾਇਰ ਦਾ ਫੌਜ ਨੇ,
ਦਿੱਤਾ ਗੋਲੀਆਂ ਦਾ ਮੀਂਹ ਵਰਸਾ।
ਕਈ ਪੁੱਤ ਮਾਵਾਂ ਦੇ ਲਾਡਲੇ,
ਦਿੱਤੇ ਮੌਤ ਦੀ ਗੋਦ ਸੁਆ।
ਕਈ ਵਿਧਵਾ ਹੋਈਆਂ ਸੁਹਾਗਣਾਂ,
ਸੁੱਟੇ ਮਾਰ ਕਈ ਭੈਣਾਂ ਦੇ ਭਰਾ।
ਕਈ ਡੁੱਬ ਗਏ ਖੂਹ ਵਿੱਚ ਡਿਗ ਕੇ,
ਮਚੀ ਭਗਦੜ ਦੇ ਵਿਚ ਆ।
ਗੋਰੇ ਗੋਰਖ਼ੇ ਖਿੜ ਖਿੜ ਹੱਸਦੇ,
ਜਦੋਂ ਡਿੱਗਦੇ ਪੰਜਾਬੀ ਗੋਲੀ ਖਾ।
ਡਾਇਰ ਤਾਕਤ ਦੇ ਨਸ਼ੇ ਵਿੱਚ ਚੂਰ ਹੈ,
ਭੁੱਲਾ ਹੋਇਆ ਅੱਜ ਏਸ ਨੂੰ ਖੁਦਾ।
'ਨਿਰਦੋਸ਼' ਕੋਈ ਉਠੂ ਯੋਧਾ ਸੂਰਮਾ,
ਲਊ ਬਦਲਾ ਏਹਨਾਂ ਦੇ ਕੋਲੋਂ ਜਾ।

ਇਹ ਇਕ ਸੋਚੀ ਸਮਝੀ ਸਕੀਮ ਅਨੁਸਾਰ ਸਮੁੱਚੇ ਪੰਜਾਬੀਆਂ ਦੀ ਕਤਲੇਆਮ ਸੀ। ਸਾਰੇ ਮੁਲਕ ਵਿੱਚ ਹਾਹਾਕਾਰ ਮੱਚ ਗਈ। ਜਨਤਾ ਦੇ ਰੋਹ ਨੂੰ ਦੇਖਦਿਆਂ ਮਜ਼ਲੂਮਾਂ ਦੇ ਅੱਥਰੂ ਪੂੰਝਣ ਲਈ ਇਕ ਕਮੇਟੀ ਦਾ ਗਠਨ ਕੀਤਾ ਗਿਆ, ਜਿਸ ਨੇ ਸਿਫ਼ਾਰਸ਼ ਕੀਤੀ ਕਿ ਮਰਨ ਵਾਲਿਆਂ ਦੇ ਪਰਿਵਾਰਾਂ ਨੂੰ ਮੁਆਵਜ਼ੇ ਦਿੱਤੇ ਜਾਣ। ਇਸ ਹੰਟਰ ਕਮੇਟੀ ਦੀ ਰਿਪੋਰਟ ਅਨੁਸਾਰ 1650 ਗੋਲੀਆਂ ਚਲੀਆਂ 379 ਬੰਦੇ ਮਰੇ ਤੇ ਇਸ ਤੋਂ ਤਿਗੁਣੇ-ਚੌਗੁਣੇ ਜ਼ਖ਼ਮੀ ਹੋਏ। (ਸੰਖੇਪ ਸਿੱਖ ਇਤਿਹਾਸ "ਪਦਮ" ਪੰਨਾ 239)

ਪਰ ਹਕੀਕਤ ਵਿੱਚ ਮਰਨ ਵਾਲਿਆਂ ਦੀ ਗਿਣਤੀ ਕਿਤੇ ਜ਼ਿਆਦਾ ਸੀ। ਇਸ ਸਮੇਂ ਸ੍ਰ. ਊਧਮ ਸਿੰਘ ਉਨੀ ਵਰ੍ਹਿਆਂ ਦਾ ਗੱਭਰੂ ਹੋ ਚੁੱਕਾ ਸੀ। ਇਸ ਸਾਕੇ ਨੇ ਉਸ ਨੂੰ ਹਿਲਾ ਕੇ ਰੱਖ ਦਿੱਤਾ। ਸਮੂਹ ਸ਼ਹੀਦਾਂ ਦਾ ਉਨ੍ਹਾਂ ਦੇ ਧਰਮ ਅਨੁਸਾਰ ਅੰਤਿਮ ਸੰਸਕਾਰ ਕੀਤਾ ਗਿਆ। ਊਧਮ ਸਿੰਘ ਨੇ ਸ਼ਹੀਦਾਂ ਦੀ ਰਾਖ ਨੂੰ ਚੁੱਕ ਕੇ ਮੱਥੇ ਨਾਲ ਲਾਇਆ ਤੇ ਇਕ ਪ੍ਰਣ ਆਪਣੀ ਆਤਮਾ ਨਾਲ ਇਸ ਤਰ੍ਹਾਂ ਕੀਤਾ—

### ਦੋ ਤਾਰਾ

ਚੁੱਕ ਰਾਖ ਸ਼ਹੀਦਾਂ ਦੀ, ਊਧਮ ਸਿੰਘ ਨੇ ਮੱਥੇ ਨਾਲ ਲਾ ਕੇ।
ਉਸ ਅਣਖੀ ਯੋਧੇ ਨੇ, ਆਖਿਆ ਮੁੱਖ ਤੋਂ ਇਉਂ ਸੁਣਾ ਕੇ।
ਇਹ ਕਤਲ ਮਨੁੱਖਤਾ ਦਾ, ਕੀਤਾ ਜਿਸ ਜ਼ਾਲਮ ਹਤਿਆਰੇ।
ਮੈਂ ਅਲਖ ਮੁਕਾਵਾਂਗਾ, ਉਸਦੀ ਭਾਲਕੇ ਕੂੰਟਾ ਚਾਰੇ।
ਕਈ ਛਿੰਦੇ ਮਾਵਾਂ ਦੇ, ਲਾਡਲੇ ਕਈ ਭੈਣਾਂ ਦੇ ਵੀਰੇ।
ਭੁੰਨ ਗੋਲੀਆਂ ਨਾਲ ਦਿੱਤੇ, ਸੁੱਚੇ ਕੌਮ ਮੇਰੀ ਦੇ ਹੀਰੇ।
ਜਿਸ ਜ਼ਾਲਮ ਪਾਪੀ ਨੇ, ਹਿੰਦੂ ਸਿੱਖ, ਮੁਸਲਮ ਸਭ ਮਾਰੇ।
ਮੈਂ ਅਲਖ ਮੁਕਾਵਾਂਗਾ ਓਸਦੀ—
ਜਦ ਤੱਕ ਮੈਂ ਲੈਂਦਾ ਨਹੀਂ, ਬਦਲਾ ਉਸ ਜ਼ਾਲਮ ਤੋਂ ਜਾ ਕੇ।
ਰੱਜ ਕੇ ਫਿਰ ਸੌਂਵਾਂਗਾ, ਉਸ ਨੂੰ ਸਦਾ ਦੀ ਨੀਂਦ ਸੁਆ ਕੇ।
ਗਜ ਵਜ ਕੇ ਕਹਿੰਦਾ ਹਾਂ, ਲਾਵਾਂਗਾ ਗਲ ਕਿਸੇ ਕਿਨਾਰੇ।
ਮੈਂ ਅਲਖ ਮੁਕਾਵਾਂਗਾ—
ਛੱਡਕੇ ਜੇ ਭਾਰਤ ਨੂੰ, ਗੋਰਾ ਜਾਂ ਇੰਗਲੈਂਡ 'ਚ ਵੜਿਆ।
ਮੇਰਾ ਨਾਮ ਬਦਲ ਦੇਣਾ ਜੇਕਰ ਨਾ ਉਥੇ ਜਾ ਘੜਿਆ।
'ਨਿਰਦੋਸ਼' ਪ੍ਰਣ ਕਰਕੇ, ਛੱਡੇ ਊਧਮ ਸਿੰਘ ਜੈਕਾਰੇ।
ਮੈਂ ਅਲਖ ਮੁਕਾਵਾਂਗਾ, ਉਸਦੀ ਭਾਲਕੇ ਕੂੰਡਾ ਚਾਰੇ।

ਕਹਿੰਦੇ ਨੇ ਪ੍ਰਮਾਤਮਾ ਦੀ ਲਾਠੀ ਬੇਅਵਾਜ਼ ਹੈ। ਵਜਦੀ ਹੈ ਤਾਂ

ਖੜਕਦੀ ਨਹੀਂ, ਪਰ ਬੰਦੇ ਦੇ ਕੜਿਲ ਕੱਢ ਦਿੰਦੀ ਹੈ। ਠੀਕ ਏਦਾਂ ਈ ਜਰਨਲ ਡਾਇਰ ਨਾਲ ਹੋਇਆ। ਜਨਵਰੀ 1920 ਨੂੰ ਉਹ ਬਹੁਤ ਬੀਮਾਰ ਹੋ ਗਿਆ। ਮਾਨੋ ਸ਼ਹੀਦ ਹੋਇਆ ਦੀਆਂ ਰੂਹਾਂ ਉਸ ਨੂੰ ਡਰਾਉਣ ਲੱਗੀਆਂ। ਉਹ ਬਰੜਾ ਬਰੜਾ ਉੱਠਦਾ। ਮਿਲਟਰੀ ਹਸਪਤਾਲ ਜਲੰਧਰ ਦਾਖ਼ਲ ਕੀਤਾ ਗਿਆ। ਪਰ ਸਿਹਤ ਦਿਨੋ ਦਿਨ ਵਿਗੜੀ ਗਈ। ਮਜ਼ਬੂਰਨ ਉਸ ਨੂੰ ਮੈਡੀਕਲੀ ਅਨਫ਼ਿਟ ਕਰਕੇ, ਪੈਨਸ਼ਨ ਭੇਜ ਦਿੱਤਾ ਗਿਆ। ਤਿੰਨ ਨਵੰਬਰ 1920 ਈ: ਨੂੰ ਉਸ ਨੂੰ ਅਧਰੰਗ ਹੋ ਗਿਆ। ਫਿਰ ਸੱਤ ਸਾਲ ਮੰਜੇ 'ਤੇ ਗੋਡੇ ਰਗੜਦਾ ਰਿਹਾ। ਨਾ ਮੌਤ ਆਵੇ ਨਾ ਹੱਡ ਛੁੱਟਣ ਅਖੀਰ 23 ਜੁਲਾਈ 1927 ਨੂੰ ਉਸਦੀ ਦਿਮਾਗ਼ ਦੀ ਨਾਲੀ ਫ਼ੱਟਣ ਨਾਲ ਮੌਤ ਹੋ ਗਈ।

ਹੁਣ ਬਾਕੀ ਰਹਿ ਗਿਆ ਗਵਰਨਰ ਪੰਜਾਬ ਮਾਈਕਲ ਓਡਵਾਇਰ। ਉਹ ਵੀ ਰੀਟਾਇਰ ਹੋ ਕੇ ਇੰਗਲੈਂਡ ਚਲਾ ਗਿਆ। ਊਧਮ ਸਿੰਘ ਹੁਣ ਅਜ਼ਾਦੀ ਦੇ ਸੰਗ੍ਰਾਮ ਵਿੱਚ ਕੁਦ ਚੁੱਕਾ ਸੀ ਤੇ ਪਾਰਟੀ ਦੇ ਹੁਕਮ ਅਨੁਸਾਰ ਵਿਦੇਸ਼ਾਂ ਵਿੱਚ ਇਨਕਲਾਬੀਆਂ ਲਈ ਕੜੀ ਬਣ ਕੇ ਕੰਮ ਕਰਦਾ ਰਿਹਾ। ਪਰ ਉਸ ਨੂੰ ਜਲ੍ਹਿਆਂ ਵਾਲੇ ਬਾਗ਼ ਦਾ ਹਾਦਸਾ ਕਦੇ ਨਾ ਭੁੱਲਿਆ। ਉਸ ਨੂੰ ਗੈਰ-ਕਾਨੂੰਨੀ ਹਥਿਆਰ ਰੱਖਣ ਕਾਰਨ ਚਾਰ ਸਾਲ ਦੀ ਸਜ਼ਾ ਵੀ ਅੰਮ੍ਰਿਤਸਰ ਹੋਈ। ਫਿਰ ਉਹ ਕਿਸੇ ਤਰ੍ਹਾਂ ਨਾਮ ਬਦਲਕੇ ਮੁਹੰਮਦ ਸਿੰਘ ਅਜ਼ਾਦ ਦੇ ਨਾਮ ਥੱਲ੍ਹੇ 1933 ਵਿੱਚ ਇੰਗਲੈਂਡ ਆ ਗਿਆ। ਹੁਣ ਉਸਦਾ ਨਿਸ਼ਾਨਾ ਪੰਜਾਬ ਦਾ ਗਵਰਨਰ ਸੀ। ਉਸ ਨੂੰ ਖ਼ਤਮ ਕਰਨ ਦੀਆਂ ਵਿਉਂਤਾਂ ਇਉਂ ਬਣਾਉਣ ਲੱਗਾ—

## ਸਾਕਾ

ਵੜਿਆ ਵਿੱਚ ਇੰਗਲੈਂਡ ਦੇ ਊਧਮ ਸਿੰਘ ਜਾ ਕੇ।
ਮੁਹੰਮਦ ਸਿੰਘ ਅਜ਼ਾਦ ਆਪਣਾ ਨਾਮ ਧਰਾ ਕੇ।
ਉਸ ਬਦਲਾ ਲੈਣ ਦੇਸ਼ ਦਾ ਉਡਵਾਇਰ ਮੁਕਾ ਕੇ।
ਸੀ ਡਾਇਰ ਚਲਾਣਾ ਕਰ ਗਿਆ, ਬਹੁ ਦੁਖੜੇ ਪਾ ਕੇ।

ਹੁਣ ਓਸ ਗਵਰਨਰ ਮਾਰਨਾ, ਕੋਈ ਬਣਤ ਬਣਾ ਕੇ।
ਉਹ ਨਿਤ ਤਦਬੀਰਾਂ ਸੋਚਦਾ, ਸਤਿਗੁਰੂ ਧਿਆ ਕੇ।
ਉਸ ਰੋਟੀ ਰੱਜ ਤਕ ਖਾਵਣੀ, ਉਹ ਨੂੰ ਪਾਰ ਬੁਲਾ ਕੇ।
ਉਹਦੇ ਗਾਵਣਗੇ 'ਨਿਰਦੋਸ਼' ਕਈ ਲਿਖ ਲਿਖ ਕੇ ਸਾਕੇ।

ਬੇਸ਼ੱਕ ਇੰਗਲੈਂਡ ਉਸਨੇ ਆਪਣੇ ਕਈ ਮਿੱਤਰ ਬਣਾਏ ਪ੍ਰੰਤੂ ਆਪਣੇ ਦਿਲ ਦੀ ਗੱਲ ਉਸ ਨੇ ਕੇਵਲ ਸ਼ਿਵ ਸਿੰਘ ਜੌਹਲ ਨੂੰ ਹੀ ਦੱਸੀ ਕਿ ਉਹ ਕਿਸ ਮਤਲਬ ਲਈ ਇਥੇ ਆਇਆ ਹੈ। ਉਹ ਵੀ ਗੋਲ ਮੋਲ ਤਰੀਕੇ ਨਾਲ ਹੀ। ਉਸਨੇ ਕੁਝ ਹਥਿਆਰ ਖ਼ਰੀਦੇ। ਰੀਵਾਲਵਰ, ਗੋਲੀ, ਸਿੱਕਾ, ਚਾਕੂ ਆਦਿ। ਉਹ ਹਮੇਸ਼ਾਂ ਲੰਮਾ ਕੋਟ ਪਾ ਕੇ ਰੱਖਦਾ। ਉਸਦਾ ਟਿਕਾਣਾ ਲੰਡਨ ਵਿੱਚ ਸ਼ੈਫਰਡਜ਼ ਬੁਸ਼ ਦਾ ਗੁਰਦੁਆਰਾ ਸੀ ਤੇ ਸ਼ਿਵ ਸਿੰਘ ਜੌਹਲ ਉਸ ਗੁਰਦੁਆਰੇ ਦਾ ਸੈਕਟਰੀ। ਆਖ਼ਿਰ ਉਹ ਦਿਨ ਵੀ ਆ ਗਿਆ, ਜਿਸਦੀ ਉਹ ਇਕੀ ਸਾਲ ਤੋਂ ਉਡੀਕ ਕਰ ਰਿਹਾ ਸੀ। 13 ਮਾਰਚ 1940 ਈ: ਨੂੰ ਉਹ ਪਾਸਪੋਰਟ ਦੇ ਸਬੰਧ ਵਿੱਚ ਇੰਡੀਆ ਆਫ਼ਿਸ ਲੰਡਨ ਵਿੱਚ ਗਿਆ। ਜਿੱਥੇ ਉਸ ਨੇ ਨੋਟਿਸ ਬੋਰਡ 'ਤੇ ਲੱਗਾ ਹੋਇਆ ਇਕ ਨੋਟਿਸ ਦੇਖਿਆ। ਜਿਸ ਵਿੱਚ ਲਿਖਿਆ ਹੋਇਆ ਸੀ ਕਿ ਅੱਜ ਸ਼ਾਮ ਤਿੰਨ ਵਜੇ ਕੈਕਸਟਨ ਹਾਲ ਦੇ ਟਿਊਡਰ ਰੂਮ ਵਿੱਚ ਲਾਰਡ ਜ਼ੈਟਲੈਂਡ ਦੀ ਪ੍ਰਧਾਨਗੀ ਵਿੱਚ ਇਕ ਮੀਟਿੰਗ ਹੋ ਰਹੀ ਹੈ ਜਿਸ ਵਿੱਚ ਸਰ ਪਾਰਸੀ ਸਾਈਕਸ ਨੇ ਅਫ਼ਗਾਨਿਸਤਾਨ ਉਪਰ ਭਾਸ਼ਣ ਦੇਣਾ ਸੀ ਤੇ ਲਾਰਡ ਜ਼ਾਟਲੈਂਡ ਅਤੇ ਸਰ ਮਾਈਕਲ ਓਡਵਾਇਰ ਨੇ ਹਿੰਦੁਸਤਾਨ ਤੇ ਪੰਜਾਬ ਬਾਰੇ ਲੈਕਚਰ ਦੇਣਾ ਸੀ। ਊਧਮ ਸਿੰਘ ਉਨੀ ਪੈਰੀਂ ਵਾਪਸ ਆ ਗਿਆ ਅਤੇ ਆਪਣੇ ਓਵਰ ਕੋਟ ਦੀ ਜ਼ੇਬ ਗੋਲੀਆਂ ਨਾਲ ਭਰ ਲਈ। ਹੱਥ ਵਿੱਚ ਇਕ ਕਿਤਾਬ ਲੈ ਲਈ ਉਸ ਨੂੰ ਵਿੱਚੋਂ ਕੱਟ ਕੇ ਉਹਦੇ ਵਿੱਚ ਛੇ ਗੋਲੀਆਂ ਭਰ ਕੇ ਰੀਵਾਲਵਰ ਰਖ ਲਿਆ ਅਤੇ ਸਿਰ ਤੇ ਹੈਟ ਲੈ ਕੇ ਸਿੱਧਾ ਕੈਕਸਟਨ ਹਾਲ ਵਿੱਚ ਪੁੱਜ ਗਿਆ। ਮੀਟਿੰਗ ਠੀਕ ਤਿੰਨ ਵਜੇ ਸ਼ੁਰੂ ਹੋਈ। ਸਾਰੇ ਹੀ ਬੁਲਾਰਿਆਂ ਨੇ ਅੰਗਰੇਜ਼ਾਂ ਦਾ ਰਾਜ ਦੁਨੀਆ ਉੱਤੇ ਕਿਵੇਂ ਕਾਇਮ ਰਖਿਆ ਜਾਵੇ, ਇਸ ਸਬੰਧ ਵਿੱਚ

ਤਕਰੀਰਾਂ ਕੀਤੀਆਂ। ਹਾਲ ਖਚਾਖਚ ਭਰਿਆ ਹੋਇਆ ਸੀ। ਸਾਹਮਣੇ ਪਹਿਲੀ ਕਤਾਰ ਵਿੱਚ ਪ੍ਰਮੁੱਖ ਆਗੂ ਬੈਠੇ ਸਨ। ਮਾਈਕਲ ਓਡਵਾਇਰ ਨੇ ਪੰਜਾਬ ਬਾਰੇ ਆਪਣੇ ਵਿਚਾਰ ਦਿੰਦਿਆਂ ਕਿਹਾ ਕਿ ਹਿੰਦੁਸਤਾਨੀ ਸਿਰਫ਼ ਗੋਲੀ ਦੀ ਬੋਲੀ ਹੀ ਸਮਝਦੇ ਹਨ। ਇਹ ਤਜ਼ਰਬਾ ਮੈਂ ਅੱਜ ਤੋਂ 21 ਸਾਲ ਪਹਿਲਾਂ ਅੰਮ੍ਰਿਤਸਰ ਵਿੱਚ ਕੀਤਾ ਸੀ ਜੋ ਬਹੁਤ ਕਾਮਯਾਬ ਰਿਹਾ। ਸ੍ਰ. ਊਧਮ ਸਿੰਘ ਜੋ ਕਿ ਹਾਲ ਦੇ ਵਿਚਕਾਰ ਸੱਜੇ ਪਾਸੇ ਖੜਾ ਸੀ। ਉਸ ਨੇ ਇਕਦਮ ਕੱਢਿਆ ਰੀਵਾਲਵਰ ਤੇ ਓਡਵਾਇਰ ਦੀ ਛਾਤੀ ਦਾ ਨਿਸ਼ਾਨਾ ਲੈ ਕੇ ਤਾੜ-ਤਾੜ ਉਹਦੀ ਹਿੱਕ ਵਿੱਚ ਗੋਲੀਆਂ ਦੀ ਬੌਛਾੜ ਇਉਂ ਕਰ ਦਿੱਤੀ—

## ਵਾਰ

ਤੱਕ ਸਾਹਮਣੇ ਖੜਾ ਉਡਵਾਇਰ ਨੂੰ,
ਊਧਮ ਸਿੰਘ ਇਉਂ ਕਿਹਾ ਲਲਕਾਰ।
ਜ਼ਰਾ ਵੇਖ ਤੂੰ ਪੰਜਾਬ ਦਿਆ ਕਾਤਲਾ,
ਹੋਣੀ ਖੜੀ ਤੇਰੇ ਸਿਰ 'ਤੇ ਸਵਾਰ।
ਇਕ ਸਾਲ ਦਾ ਮੈਂ ਤੇਰੇ ਪਿਛੇ ਲੱਗਿਆ,
ਅੱਜ ਲਹਿਜੂ ਮੇਰੇ ਸਿਰ ਉੱਤੋਂ ਭਾਰ।
ਮੈਂ ਪੁੱਤ ਹਾਂ ਗੁਰੂ ਦਸ਼ਮੇਸ਼ ਦਾ,
ਮੇਰੇ ਵੀਰ ਨੇ ਅਜੀਤ ਤੇ ਜੁਝਾਰ।
ਜਿਨ੍ਹਾਂ ਦਸ ਲੱਖ ਵੈਰੀਆਂ ਦੇ ਟਾਕਰੇ,
ਵਾਹੀ ਰਣ ਤੱਤੇ ਵਿੱਚ ਤਲਵਾਰ।
ਸੁੱਕਾ ਜਾਊ ਕਿਵੇਂ ਸ਼ੇਰ ਕੋਲੋਂ ਬੱਚ ਕੇ,
ਹੋਵੇ ਸਾਹਮਣੇ ਜੇ ਓਸਦਾ ਸ਼ਿਕਾਰ।
ਕਾੜ ਕਾੜ ਫਿਰ ਛਾਤੀ ਵਿੱਚ ਮਾਰੀਆਂ,
ਮੇਮਾਂ ਰੋਂਦੀਆਂ ਸੀ ਉੱਚੀ ਚੀਕਾਂ ਮਾਰ।

ਨੇੜੇ ਆਵੇ ਨਾ ਕੋਈ ਡਰਦਾ ਸ਼ੇਰ ਦੇ,
ਉੱਚੀ ਉੱਚੀ ਰਿਹਾ ਜੇਹੜਾ ਭਬਕਾਰ।
ਲਿਆ ਬਦਲਾ ਵਲੈਤ ਵਿੱਚ ਪਹੁੰਚ ਕੇ,
ਢਾਡੀ ਗਾਉਂਦੇ 'ਨਿਰਦੋਸ਼' ਉਹਦੀ ਵਾਰ।

ਪੰਜਾਬ ਦੇ ਸਾਬਕਾ ਖ਼ੂਨੀ ਗਵਰਨਰ ਉਡਵਾਇਰ ਦੀ ਲਾਸ਼ ਸਾਹਮਣੇ ਤੜਪ-ਤੜਪ ਕੇ ਠੰਢੀ ਹੋ ਗਈ। ਲਾਰਡ ਜ਼ੈਟਲੈਂਡ, ਸਰ ਲੁਈ ਡੇਨ ਅਤੇ ਲਾਰਡ ਲਮਿੰਗਟਨ ਸਖ਼ਤ ਜ਼ਖ਼ਮੀ ਹੋਏ। ਊਧਮ ਸਿੰਘ ਲਾਰਡ ਜ਼ੈਟਲੈਂਡ ਦਾ ਫਾਹਾ ਵੀ ਨਾਲ ਹੀ ਵਢਣਾ ਚਾਹੁੰਦਾ ਸੀ। ਊਧਮ ਸਿੰਘ ਗੋਲੀਆਂ ਚਲਾ ਕੇ ਬੜੇ ਅਰਾਮ ਨਾਲ ਖੜੋ ਗਿਆ ਤੇ ਕਹਿਣ ਲੱਗਾ ਆਉ ਮੈਨੂੰ ਗ੍ਰਿਫ਼ਤਾਰ ਕਰੋ। ਮੈਂ ਜਲ੍ਹਿਆਂ ਵਾਲੇ ਬਾਗ਼ ਦਾ ਬਦਲਾ ਉਸ ਜ਼ਾਲਮ ਤੋਂ ਲੈ ਲਿਆ ਹੈ, ਜਿਸਦੇ ਹੁਕਮ ਨਾਲ ਜਰਨਲ ਡਾਇਰ ਨੇ ਖ਼ੂਨ ਦੀ ਹੋਲੀ ਖੇਡੀ। ਮੇਰੀ ਹੋਰ ਕਿਸੇ ਨਾਲ ਦੁਸ਼ਮਣੀ ਨਹੀਂ। ਪਰ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅਜ਼ਾਦੀ ਸਭ ਨੂੰ ਪਿਆਰੀ ਹੁੰਦੀ ਹੈ। ਸਾਡਾ ਦੇਸ਼ ਵੀ ਹੁਣ ਜਾਗ ਚੁੱਕਾ ਹੈ। ਕਰਤਾਰ ਸਿੰਘ ਸਰਾਭਾ, ਸ੍ਰ. ਭਗਤ ਸਿੰਘ ਵਰਗੇ ਸੂਰਮੇ ਫ਼ਾਂਸੀ ਦੇ ਤਖ਼ਤੇ 'ਤੇ ਹੱਸ-ਹੱਸ ਚੜ੍ਹ ਚੁੱਕੇ ਨੇ। ਮੈਂ ਵੀ ਆਪਣਾ ਕੰਮ ਖ਼ਤਮ ਕਰ ਲਿਆ ਹੈ। ਫੜੋ ਮੈਨੂੰ, ਦਿਉ ਸਜ਼ਾ ਚਾੜ੍ਹੋ ਫ਼ਾਂਸੀ ਦੇ ਉਪਰ। ਸ੍ਰ. ਊਧਮ ਸਿੰਘ ਲਲਕਾਰ ਕੇ ਇਉਂ ਕਹਿ ਰਿਹਾ ਹੈ—

## ਲਲਕਾਰ

ਮੈਂ ਖੜਾ ਹਾਲ ਵਿਚਕਾਰ ਜੋਸ਼ ਦੇ ਵਿਚ ਲਲਕਾਰਾਂ।
ਮੈਨੂੰ ਫੜ ਲਉ ਲੰਡਨ ਵਾਲਿਓ ਮੈਂ ਖੜਾ ਪੁਕਾਰਾਂ।
ਕਾਤਲ ਮੇਰੇ ਦੇਸ਼ ਦਾ ਮੇਰੇ ਸਾਹਵੇਂ ਬੋਲੇ।
ਮਣ ਮਣ ਪੱਕੇ ਝੂਠ ਦੇ ਫੜ ਫਕੜ ਤੋਲੇ।
ਇਸ ਮਾਰੇ ਕਈ ਭਾਰਤੀ ਵਿੱਚ ਸ਼ਰੇ-ਬਜ਼ਾਰਾਂ।
ਮੈਨੂੰ ਫੜ ਲਉ ਲੰਡਨ.................

ਇਸਦੇ ਹੁਕਮਾਂ ਨਾਲ, ਡਾਇਰ ਨੇ ਜ਼ੁਲਮ ਕਮਾਏ।
ਕਈ ਮਾਵਾਂ ਦੇ ਪੁੱਤ, ਮੌਤ ਦੀ ਗੋਦ ਸੁਆਏ।
ਵਿਧਵਾ ਕੀਤੀਆਂ ਹੁਕਮ ਏਸਦੇ ਕਈ ਮੁਟਿਆਰਾਂ।
ਮੈਨੂੰ ਫੜ ਲਉ ਲੰਡਨ................

ਇਹ ਮਾਈਕਲ ਉਡਵਾਇਰ ਹੈ ਜ਼ਾਲਮ ਹਤਿਆਰਾ।
ਤੱਕ ਯਾਦ ਆ ਗਿਆ ਏਸਦਾ ਮੈਨੂੰ ਖ਼ੂਨੀ ਕਾਰਾ।
ਮੈਂ ਸਿਰ ਤੋਂ ਆਪਣੇ ਦੇਸ਼ ਦਾ ਅੱਜ ਭਾਰ ਉਤਾਰਾਂ।
ਮੈਨੂੰ ਫੜ ਲਉ ਲੰਡਨ................

ਅਸੀਂ ਲਖ ਤਦਬੀਰਾਂ ਸੋਚੀਏ, ਨਾ ਚੁੱਪ ਕਰ ਰਹੀਏ।
ਅਸੀਂ ਰੋਟੀ ਰਜ, ਤਦ ਖਾਵੀਏ, ਜਦ ਬਦਲਾ ਲਈਏ।
ਅਸੀਂ ਮੰਨੀਏ ਨਾ 'ਨਿਰਦੋਸ਼' ਕਦੇ ਜ਼ਿੰਦਗੀ ਵਿੱਚ ਹਾਰਾਂ।
ਮੈਨੂੰ ਫੜ ਲਉ ਲੰਡਨ ਵਾਲਿਓ ਮੈਂ ਖੜਾ ਪੁਕਾਰਾਂ।

ਸ੍ਰ. ਊਧਮ ਸਿੰਘ ਸ਼ਾਂਤ ਚਿਤ ਖੜੋਤਾ ਰਿਹਾ। ਜੇ ਉਹ ਚਾਹੁੰਦਾ ਤਾਂ ਉਥੋਂ ਭੱਜ ਸਕਦਾ ਸੀ। ਪਰ ਇਸ ਨਾਲ ਅਨੇਕਾਂ ਹਿੰਦੁਸਤਾਨੀਆਂ ਉਪਰ ਸਖ਼ਤੀ ਦਾ ਦੌਰ ਚੱਲਣਾ ਸੀ। ਅੰਗਰੇਜ਼ਾਂ ਦੇ ਮੁਲਕ ਵਿੱਚ ਜਾ ਕੇ ਉਥੇ ਕਿਸੇ ਉਚ ਅਧਿਕਾਰੀ ਦੀ ਹੱਤਿਆ ਕਰਨੀ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ ਸੀ। ਇਹ ਕੰਮ ਕੋਈ ਸੂਰਮਾ ਮਰਦ ਦਲੇਰ ਹੀ ਕਰ ਸਕਦਾ ਸੀ। ਸਭ ਤੋਂ ਪਹਿਲਾਂ ਕਪਤਾਨ ਬਿਨਸਟੈਡ ਨੇ ਉਸ ਨੂੰ ਫੜਿਆ। ਜਦੋਂ ਉਸਦੀ ਤਲਾਸ਼ੀ ਲਈ ਗਈ ਤਾਂ ਕੋਟ ਦੀ ਸੱਜੀ ਜੇਬ ਵਿੱਚੋਂ 17 ਰੌਂਦ ਹੋਰ ਮਿਲੇ। ਇਸੇ ਤਰ੍ਹਾਂ ਅੱਠ ਗੋਲੀਆਂ ਪਤਲੂਨ ਦੀ ਖੱਬੀ ਜੇਬ ਵਿੱਚ ਸਨ ਤੇ ਓਵਰ ਕੋਟ ਦੀ ਜੇਬ ਵਿੱਚ ਮੋਚੀਆਂ ਵਾਲਾ ਇਕ ਤਿੱਖਾ ਚਾਂਕੂ ਵੀ ਸੀ। ਜਦੋਂ ਉਸ ਨੂੰ ਦੱਸਿਆ ਗਿਆ ਕਿ ਇਨਕੁਆਰੀ ਤੱਕ ਉਸ ਨੂੰ ਪੁਲਿਸ ਹਿਰਾਸਤ ਵਿੱਚ ਹਵਾਲਾਤ ਰਖਿਆ ਜਾਵੇਗਾ ਤਾਂ ਉਹ ਕਹਿਣ ਲੱਗਾ ਕਿ ਕੀ ਫ਼ਾਇਦਾ, ਖੇਲ ਖ਼ਤਮ ਹੈ। ਬਾਰ੍ਹਾਂ ਫੁੱਟ ਦੀ ਦੂਰੀ 'ਤੇ ਓਡਵਾਇਰ ਦੀ ਲਾਸ਼ ਪਈ ਸੀ, ਉਸ ਨੂੰ ਵੇਖ ਕੇ ਹੱਸ ਕੇ ਕਹਿਣ ਲੱਗਾ ਅਸਲੀ ਗੱਲ ਤਾਂ ਔਹ ਹੈ।

ਉਪਰੰਤ ਸ੍ਰ. ਊਧਮ ਸਿੰਘ 'ਤੇ ਮੁਕੱਦਮਾ ਚਲਿਆ, ਜਿਸਦੀ ਪੈਰਵੀ ਸ੍ਰ. ਸ਼ਿਵ ਸਿੰਘ ਜੌਹਲ ਨੇ ਕੀਤੀ। ਪ੍ਰੰਤੂ ਉਸ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ। 31 ਜੁਲਾਈ ਸੰਨ 1940 ਨੂੰ ਇਹ ਬਹਾਦਰ ਸੂਰਮਾ ਫ਼ਾਂਸੀ 'ਤੇ ਚੜ੍ਹ ਕੇ ਸ਼ਹੀਦ ਹੋ ਗਿਆ। ਸ਼ਹੀਦ ਕਦੇ ਮਰਿਆ ਨਹੀਂ ਕਰਦੇ ਸਗੋਂ ਸਦੀਵੀ ਜ਼ਿੰਦਗੀ ਪ੍ਰਾਪਤ ਕਰ ਲੈਂਦੇ ਹਨ—

### ਦੋ ਤਾਰਾ

ਉਹ ਰਹਿਣਾ ਸਦਾ ਜ਼ਿੰਦਾ ਸੜ ਗਏ ਕੌਮ ਲਈ ਜੋ ਪਰਵਾਨੇ।
ਸਿਰਤਾਜ ਸ਼ਹੀਦਾਂ ਦੇ ਪੰਜਵੇਂ ਗੁਰੂ ਅਰਜਨ ਜੀ ਪਿਆਰੇ।
ਬਹਿ ਤੱਤੀਆਂ ਤਵੀਆਂ 'ਤੇ, ਮੁੱਖ ਤੋਂ ਠੰਢੇ ਬਚਨ ਉਚਾਰੇ।
ਕਹਿੰਦੇ ਜਿੰਦ ਵਾਰ ਦਿਆ, ਨਿਭ ਜਾਣ ਪ੍ਰੀਤਮ ਨਾਲ ਯਰਾਨੇ।
ਉਹ ਰਹਿਣਾ ਸਦਾ ਜ਼ਿੰਦਾ.................

ਗੁਰੂ ਤੇਗ ਬਹਾਦਰ ਨੇ ਦਿੱਲੀ ਚਾਂਦਨੀ ਚੌਂਕ ਵਿੱਚ ਜਾ ਕੇ।
ਹਿੰਦੂ ਧਰਮ ਬਚਾਇਆ ਸੀ, ਵੱਖਰਾ ਧੜ ਤੋਂ ਸੀਸ ਕਰਾ ਕੇ।
ਚੀਰੇ ਆਰਿਆਂ ਨਾਲ ਗਏ, ਮਤੀ ਦਾਸ ਜੇਹੇ ਦੀਵਾਨੇ।
ਉਹ ਰਹਿਣਾ ਸਦਾ ਜ਼ਿੰਦਾ.................

ਗੁਰੂ ਕਲਗੀਧਰ ਜੀ ਨੇ, ਮਾਛੀਵਾੜੇ ਬਚਨ ਉਚਾਰੇ।
ਚੰਗਾ ਸਥਰ ਯਾਰੜੇ ਦਾ, ਪੈ ਜਾਣ ਭੱਠਦੇ ਵਿੱਚ ਚੁਬਾਰੇ।
ਘੱਲੇ ਮੌਤ ਵਿਆਹਵਣ ਨੂੰ ਹੱਥੀਂ ਬੰਨ੍ਹ ਪੁੱਤਰਾਂ ਦੇ ਗਾਨੇ।
ਉਹ ਰਹਿਣਾ ਸਦਾ ਜ਼ਿੰਦਾ.................

ਜਦੋਂ ਟਕੇ ਟਕੇ ਵਿਕੀਆਂ ਗਜ਼ਨੀ ਵਿੱਚ ਭਾਰਤ ਦੀਆਂ ਨਾਰਾਂ।
ਇਕ ਦੋ ਤਿੰਨ ਚਾਰ ਨਹੀਂ, ਰੁਲੀਆਂ ਬੇ-ਪਤ ਕਈ ਹਜ਼ਾਰਾਂ।
ਸਿੰਘ ਮੋੜ ਕੇ ਲੈ ਆਏ, ਕਿੱਸਾ ਵਿੱਚ ਮਸ਼ਹੂਰ ਜਹਾਨੇ।
ਉਹ ਰਹਿਣਾ ਸਦਾ ਜ਼ਿੰਦਾ.................

ਵਿੱਚ ਜਲ੍ਹਿਆਂ ਵਾਲੇ ਦੇ, ਖੇਡੀ ਡਾਇਰ ਖ਼ੂਨ ਦੀ ਹੋਲੀ।
ਸਿੰਘ ਗ਼ੈਰਤ ਨੇ ਟੁੰਬਿਆ, ਉਹਦੇ ਅੰਦਰੋਂ ਬੀਰਤਾ ਬੋਲੀ।
ਲਾਇਆ ਲੰਡਨ ਵਿੱਚ ਜਾ ਕੇ, ਊਧਮ ਸਿੰਘ ਉਡਵਾਇਰ ਟਿਕਾਨੇ।
ਉਹ ਰਹਿਣਾ ਸਦਾ ਜ਼ਿੰਦਾ.................

ਵਿੱਚ ਸੰਨ ਚੁਰਾਸੀ ਦੇ ਵਰਤਿਆ ਤੀਜਾ ਘੱਲੂਘਾਰਾ।
ਜਦ ਹਿੰਦ ਦੀਆਂ ਫ਼ੌਜਾਂ ਨੇ ਕੀਤਾ ਅੰਮ੍ਰਿਤਸਰ ਵਿੱਚ ਕਾਰਾ।
ਢਾਹ ਤਖ਼ਤ ਅਕਾਲ ਦਿੱਤਾ, ਬੀੜ ਕੇ ਤੋਪਾਂ ਮਾਰ ਨਿਸ਼ਾਨੇ।
ਉਹ ਰਹਿਣਾ ਸਦਾ ਜ਼ਿੰਦਾ.................

ਸੀ ਵੀਰ ਦਲੇਰਾਂ ਨੇ ਕੀਤਾ ਟਾਕਰਾ ਫ਼ੌਜ ਦਾ ਡਟਕੇ।
ਉਹ ਸਨਮੁਖ ਜੂਝਦਿਆਂ, ਹੋ ਗਏ ਪੁਰਜ਼ਾ-ਪੁਰਜ਼ਾ ਕੱਟ ਕੇ।
ਗਾਏ ਵਿੱਚ ਦੀਵਾਨਾਂ ਦੇ ਕੇਵਲ ਸਿੰਘ 'ਨਿਰਦੋਸ਼' ਤਰਾਨੇ।
ਉਹ ਰਹਿਣ ਸਦਾ ਜ਼ਿੰਦਾ ਸੜ ਗਏ ਕੌਮ ਲਈ ਜੋ ਪਰਵਾਨੇ।

**ਸੰਪੂਰਨ**

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਹਿ॥